1/GP

# ਨਵੀਨ

# ਜੁਗਰਾਫ਼ੀਆ ਪੰਜਾਬ





ਕਰਮ ਸਿੰਘ ਗੈਂਗਾਵਾਲਾ

ਪਹਿਲੀ ਵਾਰ [੧੯੪੪] ਮੁੱਲ ੦-੧੦-੦

1-4-0

## ਐਟਲਸ ਵਰਤੋ

ਜੰਗ ਕਰਕੇ ਬਲਾਕ ਬਣ ਨਹੀਂ ਸੱਕੇ ਤੇ ਨਕਸ਼ੇ ਛਪ ਨਹੀਂ ਸੱਕੇ; ਇਸ ਲਈ ਹਾਲੀਂ ਐਟਲਸ ਵਰਤੋ; ਅਗਲੀ ਐਡੀਸ਼ਨ ਵੇਲੇ ਇਹ ਘਾਟ ਪੂਰੀ ਕਰ ਦਿੱਤੀ ਜਾਵੇਗੀ।

ਨਵੀਨ

# ਜੁਗਰਾਫ਼ੀਆ ਪੰਜਾਬ

ਸਣੇ

## ਰਿਆਸਤ ਕਸ਼ਮੀਰ, ਸੂਬਾ ਦਿੱਲੀ

ਤੇ

## ਉੱਤਰ-ਪੱਛਮੀ ਸਰਹੱਦੀ ਸੂਬਾ

---

## ਚੌਥੀ ਜਮਾਤ ਲਈ



---

ਕਰਤਾ ਤੇ ਪ੍ਰਕਾਸ਼ਕ

**ਮਾਸਟਰ ਕਰਮ ਸਿੰਘ ਗੰਗਾਵਾਲਾ**

ਐਜੂਕੇਸ਼ਨਲ ਪਬਲਿਸ਼ਰ

ਗੰਗਾਵਾਲਾ ਬਿਲਡਿੰਗ, ਖ਼ਾਲਸਾ ਕਾਲਜ, ਅੰਮ੍ਰਿਤਸਰ

---

ਗੁਰੂ ਰਾਮਦਾਸ ਪ੍ਰਿੰਟਿੰਗ ਪ੍ਰੈੱਸ, ਕਟੜਾ ਜਲ੍ਹਿਆਂ ਵਾਲਾ, ਅੰਮ੍ਰਿਤਸਰ
ਵਿਚ ਸਰਦਾਰ ਜਮੀਅਤ ਸਿੰਘ ਦੇ ਯਤਨ ਨਾਲ ਛਪਿਆ ॥

ਪਹਿਲੀ ਵਾਰ

ਮੁੱਲ ੦-੧੨-੦

# ਭੂਮਿਕਾ

ਇਹ ਗੱਲ ਸੋਲਾਂ ਆਨੇ ਸੱਚ ਹੈ ਕਿ:-

ਖੂਹ ਦਾ ਡੱਡੂ ਜਾਣੀਏ, ਪੜ੍ਹੇ ਨ ਜੋ ਭੂਗੋਲ।
ਖ਼ਬਰ ਨ ਦੇਸ ਬਿਦੇਸ ਸੀ, ਉਹ ਕੀ ਜਾਣੇ ਹੋਰ।

ਇੱਸੇ ਲਈ ਮਹਿਕਮਾ ਤਾਲੀਮ ਦੀ ਆਗਿਆ ਅਨੁਸਾਰ ਭੂਗੋਲ ਦੀ ਸਿੱਖਿਆ ਪ੍ਰਾਇਮੀ ਸਕੂਲਾਂ ਦੀ ਦੂਜੀ ਤੀਜੀ ਜਮਾਤ ਤੋਂ ਹੀ ਸ਼ੁਰੂ ਕੀਤੀ ਜਾਂਦੀ ਹੈ। ਪਰ ਇਸ ਮਜ਼ਮੂਨ ਦੀਆਂ ਪੁਸਤਕਾਂ ਬੱਚਿਆਂ ਦੀ ਰੁਚੀ ਤੇ ਸਮਝ ਅਨੁਸਾਰ ਬਹੁਤ ਘੱਟ ਮਿਲਦੀਆਂ ਹਨ; ਇਸ ਲਈ ਬੱਚੇ ਆਮ ਤੌਰ ਤੇ ਇਸ ਮਜ਼ਮੂਨ ਨੂੰ ਗਹੁ ਨਾਲ ਨਹੀਂ ਪੜ੍ਹਦੇ ਤੇ ਜਿਸ ਨੂੰ ਪੁੱਛੋ, ਉਹ 'ਖੂਹ ਦਾ ਡੱਡੂ' ਹੀ ਮਲੂਮ ਹੁੰਦਾ ਹੈ।

ਇੱਸੇ ਲੋੜ-ਥੋੜ੍ਹ ਨੂੰ ਪੂਰਾ ਕਰਨ ਲਈ ਅਸਾਂ ਇਹ ਪੁਸਤਕ ਚੌਥੀ ਜਮਾਤ ਦੇ ਸਿਲੇਬਸ ਅਨੁਸਾਰ ਬੜੀ ਸੌਖੀ ਤੇ ਸੁਆਦਲੀ ਬੋਲੀ ਵਿਚ ਅਜੇਹੇ ਸੁਚੱਜੇ ਢੰਗ ਨਾਲ ਲਿਖੀ ਹੈ ਕਿ ਬੱਚੇ ਇਹਨੂੰ ਸ਼ੌਕ ਨਾਲ ਪੜ੍ਹਨਗੇ ਤੇ ਪੜ੍ਹੀਆਂ ਗੱਲਾਂ ਨੂੰ ਸੌਖੀ ਤਰ੍ਹਾਂ ਚੇਤੇ ਵੀ ਰੱਖ ਸਕਣਗੇ।

ਇਸ ਵਿਸ਼ੇ ਦੀਆਂ ਹੋਰਨਾਂ ਪੁਸਤਕਾਂ ਨਾਲੋਂ ਇਹ ਪੁਸਤਕ ਕਿੰਨੀ ਕੁ ਚੰਗੀ ਤੇ ਸੁਆਦਲੀ ਹੈ, ਇਸ ਗੱਲ ਦਾ ਨਿਰਨਾ ਪਾਠਕਾਂ ਤੇ ਹੀ ਛੱਡਿਆ ਜਾਂਦਾ ਹੈ। ਪਰ ਸਾਨੂੰ ਨਿਸਚਾ ਹੈ ਕਿ ਇਹ ਪੁਸਤਕ ਵੀ ਸਾਡੀਆਂ ਹੋਰਨਾਂ ਪੁਸਤਕਾਂ ਦੀ ਤਰ੍ਹਾਂ ਪਸੰਦ ਕੀਤੀ ਜਾਵੇਗੀ ਤੇ ਪੜ੍ਹਨ ਪੜ੍ਹਾਉਣ ਵਾਲੇ ਇਸ ਤੋਂ ਪੂਰਾ ਪੂਰਾ ਲਾਭ ਉਠਾਉਣਗੇ। [ਦਾਸ-ਕਰਤਾ

# ਤਤਕਰਾ

ਨੋਟ:-ਪੰਨੇ ੧੬ ਦੀ ਟੇਬਲ ਦੇ ਅੰਕ ੨ ਤੇ ੩ ਵਿਚ
ਦੱਰਾ ਟੋਚੀ ਦੇ ਸਾਹਮਣੇ ਬੰਨੂੰ ਤੇ
ਦੱਰਾ ਕੁੱਰਮ ਦੇ ਸਾਹਮਣੇ ਕੋਹਾਟ ਪੜ੍ਹੋ।

ੴ ਸਤਿਗੁਰਪ੍ਰਸਾਦਿ ॥



# ੧. ਉਥਾਨਕਾ

ਸਾਡੇ ਦੇਸ ਦਾ ਪੁਰਾਣਾ ਨਾਉਂ 'ਭਾਰਤ ਵਰਸ਼' ਹੈ ਤੇ ਹੁਣ ਇਸ ਨੂੰ 'ਹਿੰਦੁਸਤਾਨ' ਆਖਦੇ ਹਨ। ਇਸ ਦਾ ਥੋੜਾ ਜਿਹਾ ਹਿੱਸਾ ਦੇਸੀ ਰਾਜਿਆਂ ਜਾਂ ਨਵਾਬਾਂ ਕੋਲ ਹੈ ਤੇ ਬਾਕੀ ਦਾ ਸਾਰਾ ਦੇਸ ਸਿੱਧਾ ਸਰਕਾਰ ਅੰਗਰੇਜ਼ੀ ਦੇ ਪਰਬੰਧ ਹੇਠਾਂ ਹੈ, ਜੋ ਛੋਟੇ ਵੱਡੇ ਪੰਦਰਾਂ ਕੁ ਹਿੱਸਿਆਂ ਵਿਚ ਵੰਡਿਆ ਹੋਇਆ ਹੈ ਤੇ ਉਨ੍ਹਾਂ ਵਿੱਚੋਂ ਹਰ ਇਕ ਹਿੱਸੇ ਨੂੰ **ਸੂਬਾ** ਜਾਂ **ਪ੍ਰਾਂਤ** ਆਖਦੇ ਹਨ।

ਹਿੰਦੁਸਤਾਨ ਦੇ ਜਿਸ ਸੂਬੇ ਵਿਚ ਅਸੀਂ ਰਹਿੰਦੇ ਹਾਂ, ਉਸ ਦਾ ਨਾਉਂ **ਪੰਜਾਬ** ਹੈ, ਜਿਸ ਕਰਕੇ ਅਸੀਂ ਸਾਰੇ 'ਪੰਜਾਬੀ' ਅਖਵਾਂਦੇ ਹਾਂ ਤੇ ਸਾਡੀ ਬੋਲੀ ਦਾ ਨਾਉਂ ਵੀ 'ਪੰਜਾਬੀ' ਹੈ। ਪਰ ਹਰ ਕਿਸੇ ਨੂੰ ਆਪਣਾ ਹੀ ਦੇਸ ਪਿਆਰਾ ਹੈ ਤੇ ਆਪਣੀ ਹੀ ਬੋਲੀ ਚੰਗੀ ਲੱਗਦੀ ਹੈ; ਇਸ ਲਈ ਅਸੀਂ ਵੀ ਇਹੋ ਕਹਿੰਦੇ ਹਾਂ ਕਿ:—

ਸਾਨੂੰ ਪਿਆਰਾ ਅਪਣਾ ਦੇਸ,<br>
ਅਪਣੀ ਬੋਲੀ ਅਪਣਾ ਵੇਸ,<br>
ਸਾਡੀ ਜਿੰਦ ਅਸਾਡੀ ਜਾਨ,<br>
ਸਾਨੂੰ ਪਿਆਰਾ ਹਿੰਦੁਸਤਾਨ।

# ੨. ਪੰਜਾਬ

ਪੰਜਾਬ ਸਾਡਾ ਵਤਨ ਹੈ। ਇਸ ਦੇ ਪਹਾੜ, ਦਰਿਆ ਤੇ ਵੱਡੇ ਵੱਡੇ ਸ਼ਹਿਰ ਵੇਖਣ-ਯੋਗ ਹਨ। ਲੋਕ ਬੜੇ ਮਿਹਨਤੀ ਹਨ, ਧਰਤੀ ਉਪਜਾਊ ਹੈ, ਮੀਂਹ-ਪਾਣੀ ਦਾ ਕਾਲ ਨਹੀਂ; ਤੇ ਸਾਰੇ ਰੱਜ ਕੇ ਰੋਟੀ ਖਾਂਦੇ ਹਨ; ਇਸੇ ਲਈ ਇਸ ਨੂੰ ਸੋਨੇ ਦੀ ਖਾਣ ਆਖਦੇ ਹਨ। ਇਸ ਦਾ ਹਾਲ ਬੜਾ ਸੁਆਦਲਾ ਹੈ, ਜਿਸ ਨੂੰ ਪੜ੍ਹਿਆਂ ਅਕਲ ਵਧਦੀ ਹੈ ਤੇ ਆਦਮੀ ਸਿਆਣਾ ਹੋ ਜਾਂਦਾ ਹੈ; ਇੱਸੇ ਲਈ ਕਹਿੰਦੇ ਹਨ:–

ਪਹਿਲਾਂ ਪੜ੍ਹ ਪੰਜਾਬ ਤੂੰ, ਪਿੱਛੋਂ ਹਿੰਦੁਸਤਾਨ।
ਫਿਰ ਸਾਰੇ ਸੰਸਾਰ ਨੂੰ, ਘੋਖ ਬਣੀਂ ਵਿਦਵਾਨ।

ਹੁਣ, ਪੰਜਾਬ ਦਾ ਨਕਸ਼ਾ ਖੋਲ੍ਹ ਕੇ ਵੇਖੋ ਕਿ 'ਜਮਨਾ' ਦਰਿਆ ਇਸ ਦੀ ਪੂਰਬੀ ਹੱਦ ਪੁਰ ਵਗਦਾ ਹੈ ਤੇ 'ਸਿੰਧ' ਦਰਿਆ ਪੱਛਮੀ ਹੱਦ ਪੁਰ; ਅਤੇ ਪੰਜ ਹੋਰ ਦਰਿਆ–'ਸਤਲੁਜ ਬਿਆਸ, ਰਾਵੀ, ਚਨਾਬ ਤੇ ਜਿਹਲਮ'–ਇਨ੍ਹਾਂ ਦੇ ਵਿਚਾਲੇ ਵਗਦੇ ਹਨ। ਸੋ ਏਹਨਾਂ ਹੀ ਪੰਜਾਂ ਦਰਿਆਵਾਂ ਕਰਕੇ ਇਸ ਸੂਬੇ ਦਾ ਨਾਉਂ 'ਪੰਜਾਬ' ਪਿਆ ਹੈ; ਕਿਉਂਕਿ 'ਪੰਜਾਬ' ਅਸਲ ਵਿਚ 'ਪੰਜ-ਆਬ' ਹੈ ਤੇ 'ਆਬ' ਦੇ ਅਰਥ ਹਨ– 'ਪਾਣੀ'; ਇਸ ਲਈ 'ਪੰਜਾਬ' ਦਾ ਭਾਵ ਹੈ–'ਪੰਜਾਂ ਪਾਣੀਆਂ ਜਾਂ ਪੰਜਾਂ ਦਰਿਆਵਾਂ ਵਾਲੀ ਧਰਤੀ'(ਜੋ ਸੱਚਮੁਚ ਸੋਨੇ ਦੀ ਖਾਣ ਹੈ)

## ਪ੍ਰਸ਼ਨ

੧. ਪੰਜਾਬ ਵਿਚ ਦਰਿਆ ਕਿੰਨੇ ਤੇ ਕਿਹੜੇ ਕਿਹੜੇ ਹਨ ?
੨- ਇਸ ਸੂਬੇ ਦਾ ਨਾਉਂ 'ਪੰਜਾਬ' ਕਿਵੇਂ ਪਿਆ ਹੈ, ਤੇ ਇਸ ਨੂੰ ਸੋਨੇ ਦੀ ਖਾਣ ਕਿਉਂ ਆਖਦੇ ਹਨ ?

# ੩. ਪੰਜਾਬ ਦਾ ਆਲਾ ਦੁਆਲਾ

ਹਿੰਦੁਸਤਾਨ ਦਾ ਨਕਸ਼ਾ ਵੇਖੋ ਕਿ ਪੰਜਾਬ ਦਾ ਸੂਬਾ ਹਿੰਦੁਸਤਾਨ ਦੇ ਉੱਤਰ-ਪੱਛਮੀ ਖੂੰਜੇ ਵਿਚ ਹੈ ਤੇ ਇਸ ਦਾ ਆਲਾ ਦੁਆਲਾ ਇਸ ਪਰਕਾਰ ਹੈ:-

ਉੱਤਰ ਵੱਲ-'ਹਿਮਾਲਾ ਪਰਬਤ' ਤੇ 'ਕਸ਼ਮੀਰ';
ਪੂਰਬ ਵੱਲ-'ਜਮਨਾ ਦਰਿਆ' ਤੇ 'ਸੂਬਾ ਦਿੱਲੀ';
ਦੱਖਣ ਵੱਲ-'ਰਾਜਪੂਤਾਨਾ' ਤੇ 'ਸੂਬਾ ਸਿੰਧ'; ਅਤੇ
ਪੱਛਮ ਵੱਲ-'ਸਰਹੱਦੀ ਸੂਬਾ' ਤੇ 'ਸੁਲੇਮਾਨ ਪਰਬਤ'।

ਇਨ੍ਹਾਂ ਵਿੱਚੋਂ ਹਰ ਇਕ ਦਾ ਥੋੜਾ ਥੋੜਾ ਹਾਲ ਇਸ ਤਰ੍ਹਾਂ ਹੈ:-

### ੧. ਉੱਤਰੀ ਪਾਸਾ

**ਹਿਮਾਲਾ ਪਰਬਤ**-ਇਹ ਕੋਈ ਇਕ ਪਹਾੜ ਨਹੀਂ, ਸਗੋਂ ਬੜੇ ਉੱਚੇ ਉੱਚੇ ਕਈਆਂ ਪਹਾੜਾਂ ਤੇ ਪਹਾੜੀ ਲੜੀਆਂ ਦਾ ਇਕੱਠ ਹੈ, ਜੋ ਹਿੰਦੁਸਤਾਨ ਦੀ ਸਾਰੀ ਉੱਤਰੀ ਹੱਦ ਪੁਰ ਸੈਂਕੜੇ ਮੀਲਾਂ ਦੀ ਲੰਬਾਈ ਵਿਚ ਪੂਰਬ ਤੋਂ ਪੱਛਮ ਤੀਕ ਕੰਧ ਵਾਂਗ ਖੜਾ ਹੈ। ਇਹ ਜੰਗਲਾਂ ਨਾਲ ਭਰਪੂਰ ਹੈ ਤੇ ਇਸ ਵਿੱਚੋਂ ਲੰਘਣ ਲਈ ਕੋਈ ਸੌਖਾ ਜਿਹਾ ਰਾਹ ਨਹੀਂ; ਇਸ ਲਈ ਉੱਤਰ ਵੱਲੋਂ ਕਦੇ ਕਿਸੇ ਦੁਸ਼ਮਣ ਨੇ ਸਾਡੇ ਦੇਸ ਪੁਰ ਹਮਲਾ ਨਹੀਂ ਕੀਤਾ ਤੇ **ਹਿਮਾਲਾ ਸੱਚਮੁਚ ਹਿੰਦ ਦਾ ਰਖਵਾਲਾ ਹੈ।** ਇਹ ਦੁਨੀਆ ਵਿਚ ਸਭ ਤੋਂ ਉੱਚਾ ਪਹਾੜ ਹੈ ਤੇ ਇਸ ਦੀਆਂ ਕਈ ਚੋਟੀਆਂ ਬਾਰਾਂ ਮਹੀਨੇ ਬਰਫ਼ ਨਾਲ ਢੱਕੀਆਂ ਰਹਿੰਦੀਆਂ ਹਨ; ਇੱਸੇ ਕਰਕੇ ਇਸ ਦਾ ਨਾਉਂ ਹਿਮਾਲਾ (ਜਾਂ ਬਰਫ਼ ਦਾ ਘਰ)

ਹੈ; ਕਿਉਂਕਿ 'ਹਿਮ' ਦਾ ਅਰਥ ਹੈ–'ਬਰਫ਼', ਤੇ 'ਆਲਾ' ਦਾ ਅਰਥ ਹੈ–'ਘਰ'। ਕਿਉਂਕਿ ਸਾਡੇ ਸੂਬੇ ਦੇ ਸਾਰੇ ਦਰਿਆ ਇੱਸੇ ਪਹਾੜ ਵਿੱਚੋਂ ਨਿਕਲਦੇ ਹਨ, ਇਸ ਲਈ ਇਸ ਦੀ ਬਰਫ਼ ਤੇ ਮੀਂਹ ਦੇ ਸਦਕੇ ਸਾਰਾ ਸਾਲ ਪਾਣੀ ਨਾਲ ਭਰੇ ਰਹਿੰਦੇ ਹਨ।

**ਕਸ਼ਮੀਰ**–ਇਹ ਇਕ ਦੇਸੀ ਰਿਆਸਤ ਹੈ। ਇਸ ਵਿਚ ਹਿਮਾਲਾ ਪਰਬਤ ਦੂਰ ਦੂਰ ਤਕ ਖਿੱਲਰਿਆ ਹੋਇਆ ਹੈ ਤੇ ਸਾਰੀ ਰਿਆਸਤ ਪਹਾੜਾਂ ਨਾਲ ਭਰਪੂਰ ਹੈ। ਪਰ ਏਹਨਾਂ ਪਹਾੜਾਂ ਦੇ ਵਿਚਕਾਰ ਬੜੀ ਲੰਮੀ ਚੌੜੀ ਇਕ ਪੱਧਰੀ ਜੇਹੀ ਵਾਦੀ ਹੈ, ਜੋ ਸੁਹਣੇ ਸੁਹਣੇ ਬਾਗਾਂ ਬਗੀਚਿਆਂ, ਫਲਾਂ-ਫੁੱਲਾਂ ਤੇ ਕੁਦਰਤੀ ਨਜ਼ਾਰਿਆਂ ਤੋਂ ਛੁਟ ਗਰਮੀਆਂ ਵਿਚ ਆਪਣੀ ਠੰਢੀ ਤੇ ਅਰੋਗਤਾ ਦੇਣ ਵਾਲੀ ਆਬ-ਹਵਾ ਕਰਕੇ ਇੰਨੀ ਹਰ-ਮਨ-ਪਿਆਰੀ ਹੈ ਕਿ ਹਰ ਸਾਲ ਹਜ਼ਾਰਾਂ ਸੈਲਾਨੀ ਤੇ ਬੜੇ ਬੜੇ ਅਮੀਰ ਲੋਕ ਏਹਨੂੰ ਵੇਖਣ ਲਈ ਜਾਂਦੇ ਹਨ ਤੇ ਉੱਥੋਂ ਦੇ ਫਲਾਂ-ਫੁੱਲਾਂ, ਕੁਦਰਤੀ ਨਜ਼ਾਰਿਆਂ ਤੇ ਚੰਗੀ ਆਬ-ਹਵਾ ਦੇ ਅਸਰ ਨਾਲ ਦੂਣੇ ਸਵਾਏ ਹੋ ਕੇ ਆਉਂਦੇ ਹਨ।

**ਸ੍ਰੀ ਨਗਰ** ਇਸ ਵਾਦੀ ਦਾ ਸਭ ਤੋਂ ਵੱਡਾ ਸ਼ਹਿਰ ਤੇ ਰਿਆਸਤ ਦੀ ਰਾਜਧਾਨੀ ਹੈ। ਇੱਥੋਂ ਦਾ ਰਾਜਾ ਹਿੰਦੂ ਹੈ, ਪਰ ਵਸਨੀਕ ਸੌ ਵਿੱਚੋਂ ੯੫ ਮੁਸਲਮਾਨ ਹਨ, ਜੋ 'ਕਸ਼ਮੀਰੀ' ਅਖਵਾਂਦੇ ਹਨ ਤੇ ਕਸ਼ਮੀਰੀ ਬੋਲੀ ਬੋਲਦੇ ਹਨ।

### ੨. ਪੂਰਬੀ ਪਾਸਾ

**ਸੂਬਾ ਦਿੱਲੀ**--ਇਹ ਪੰਜਾਬ ਦੇ ਦੱਖਣ-ਪੂਰਬ ਵੱਲ ਇੱਕ ਨੁੱਕਰ ਵਿਚ ਹੈ ਤੇ ਮਸਾਂ ਇਕ ਜ਼ਿਲੇ ਜੇਡਾ ਹੈ; ਪਰ ਇਸ ਦਾ ਮੁੱਖ ਅਸਥਾਨ 'ਸ਼ਹਿਰ ਦਿੱਲੀ' ਹਿੰਦੁਸਤਾਨ ਦੀ ਰਾਜਧਾਨੀ

ਹੈ ਤੇ ਸਾਰੀ ਦੁਨੀਆ ਵਿਚ ਮਸ਼ਹੂਰ ਹੈ। ਦਿੱਲੀ ਪਹਿਲਾਂ ਪੰਜਾਬ ਵਿਚ ਸੀ, ਪਰ ਸੰ: ੧੯੧੨ ਈ: ਤੋਂ ਇਹਨੂੰ ਇਕ ਵੱਖਰਾ ਸੂਬਾ ਬਣਾਇਆ ਗਿਆ ਤੇ ਦਿੱਲੀ ਮੁੜ ਸ਼ਾਹੀ ਸ਼ਹਿਰ ਬਣ ਗਿਆ। ਇੱਥੋਂ ਦੇ ਲੋਕ 'ਦਿੱਲੀਵਾਲ' ਅਖਵਾਂਦੇ ਹਨ ਤੇ 'ਉਰਦੂ' ਬੋਲੀ ਬੋਲਦੇ ਹਨ।

**ਜਮਨਾ ਦਰਿਆ**--ਇਹ ਪੰਜਾਬ ਦੀ ਪੂਰਬੀ ਹੱਦ ਪੁਰ ਵਗਦਾ ਹੈ। ਇਸ ਵਿੱਚੋਂ ਇਕ ਨਹਿਰ ਕੱਢ ਕੇ ਪੰਜਾਬ ਦੇ ਪੂਰਬੀ ਇਲਾਕੇ ਨੂੰ ਸਿੰਜਿਆ ਗਿਆ ਹੈ, ਜਿਸ ਕਰਕੇ ਓਥੇ ਜੰਗਲ ਵਿਚ ਮੰਗਲ ਹੋ ਗਿਆ ਹੈ।

ਜਮਨਾ ਤੋਂ ਪਾਰ ਇਕ ਹੋਰ ਸੂਬਾ ਹੈ, ਜਿਸ ਨੂੰ **ਯੂ.ਪੀ.** ਜਾਂ **ਸੰਮਿਲਤ ਪ੍ਰਾਂਤ** ਆਖਦੇ ਹਨ। ਇਹ ਸੂਬਾ ਬੜਾ ਉਪਜਾਊ, ਆਬਾਦ ਤੇ ਸੰਘਣੀ ਵੱਸੋਂ ਵਾਲਾ ਹੈ। ਹਿੰਦੁਸਤਾਨ ਦਾ ਮਸ਼ਹੂਰ ਦਰਿਆ **ਗੰਗਾ** ਵੀ ਇੱਸੇ ਸੂਬੇ ਵਿਚ ਹੈ, ਜੋ ਹਿੰਦੂਆਂ ਦਾ ਬੜਾ ਪਵਿੱਤਰ ਤੀਰਥ ਹੈ ਤੇ ਜਿਸ ਦਾ ਪਾਣੀ ਕਦੇ ਖ਼ਰਾਬ ਨਹੀਂ ਹੁੰਦਾ। ਇਸ ਸੂਬੇ ਵਿਚ ਹਿੰਦੂ ਬਹੁਤੇ ਹਨ ਜੋ 'ਹਿੰਦੀ' ਬੋਲੀ ਬੋਲਦੇ ਹਨ ਤੇ ਮੁਸਲਮਾਨ ਥੋੜੇ ਹਨ ਜੋ ਆਪਣੀ ਬੋਲੀ ਨੂੰ 'ਉਰਦੂ' ਸੱਦਦੇ ਹਨ।

### ੩. ਦੱਖਣੀ ਪਾਸਾ

**ਰਾਜਪੂਤਾਨਾ**--ਇਹ ਵੀਹ ਕੁ ਦੇਸੀ ਰਿਆਸਤਾਂ ਦਾ ਇਕੱਠ ਤੇ ਰਾਜਪੂਤਾਂ ਦਾ ਵਤਨ ਹੈ, ਜੋ ਬੜੇ ਜੋਧੇ ਤੇ ਬਹਾਦਰ ਹਨ। ਇਹ ਇਲਾਕਾ ਰੇਤੜ ਹੈ ਤੇ ਮੀਂਹ ਘੱਟ ਪੈਣ ਕਰਕੇ ਪੈਦਾਵਾਰ ਵੀ ਘੱਟ ਦਿੰਦਾ ਹੈ; ਇਸ ਲਈ ਵੱਸੋਂ ਬੜੀ ਵਿਰਲੀ ਹੈ;

ਪਰ ਇੱਥੇ ਸੰਗ ਮਰਮਰ ਵਰਗੇ ਸੁਹਣੇ ਸੁਹਣੇ ਪੱਥਰ ਬਹੁਤ ਮਿਲਦੇ ਹਨ ਜੋ ਸਾਰੇ ਹਿੰਦੁਸਤਾਨ ਵਿਚ ਦੂਰ ਦੂਰ ਤਕ ਜਾਂਦੇ ਹਨ ਤੇ ਬੜਾ ਮੁੱਲ ਪਾਉਂਦੇ ਹਨ। ਇੱਥੇ ਮੁਸਲਮਾਨ ਥੋੜੇ ਤੇ ਹਿੰਦੂ ਬਹੁਤੇ ਹਨ ਜੋ ਹਿੰਦੀ ਨਾਲ ਮਿਲਦੀ ਜੁਲਦੀ ਇਕ ਬੋਲੀ ਬੋਲਦੇ ਹਨ,ਜਿਸ ਨੂੰ ਓਹ 'ਰਾਜਿਸਥਾਨੀ' ਆਖਦੇ ਹਨ।

**ਸੂਬਾ ਸਿੰਧ**--ਇਹ ਪੰਜਾਬ ਦੇ ਦੱਖਣ-ਪੱਛਮੀ ਹਿੱਸੇ ਨਾਲ ਮਿਲਿਆ ਹੋਇਆ ਹੈ। ਇਹ ਵੀ ਰੇਤਲਾ ਤੇ ਘੱਟ ਮੀਂਹ ਵਾਲਾ ਇਲਾਕਾ ਹੈ; ਪਰ ਨਹਿਰਾਂ ਦੀ ਬਰਕਤ ਨਾਲ ਪੈਦਾਵਾਰ ਕਾਫ਼ੀ ਹੋ ਜਾਂਦੀ ਹੈ। ਇੱਥੇ ਮੁਸਲਮਾਨ ਬਹੁਤੇ ਤੇ ਹਿੰਦੂ ਥੋੜੇ ਹਨ, ਪਰ ਸਾਰੇ 'ਸਿੰਧੀ' ਅਖਵਾਂਦੇ ਹਨ ਤੇ ਸਿੰਧੀ ਬੋਲੀ ਬੋਲਦੇ ਹਨ। ਪੰਜਾਬ ਦੇ ਦਰਿਆ ਇਕੱਠੇ ਹੋ ਕੇ ਇੱਸ ਸੂਬੇ ਵਿੱਚੋਂ ਲੰਘਦੇ ਹੋਏ **ਅਰਬ ਸਾਗਰ** ਵਿਚ ਜਾ ਡਿੱਗਦੇ ਹਨ ਤੇ ਸਿੰਧ ਦੀਆਂ ਨਹਿਰਾਂ ਨੂੰ ਪਾਣੀ ਦਿੰਦੇ ਹਨ। **ਕਰਾਚੀ** ਇੱਸੇ ਸਮੁੰ-ਦਰ ਦੇ ਕੰਢੇ ਪੁਰ ਸਿੰਧ ਦੀ ਬੰਦਰਗਾਹ ਹੈ ਜੋ ਰੇਲ ਦੀ ਰਾਹੀਂ ਪੰਜਾਬ ਨਾਲ ਮਿਲੀ ਹੋਈ ਹੈ ਤੇ ਜਿਸ ਤੋਂ ਪੰਜਾਬ ਦੀ ਕਣਕ ਤੇ ਕਪਾਹ ਆਦਿਕ ਪੈਦਾਵਾਰ ਜਹਾਜ਼ਾਂ ਦੀ ਰਾਹੀਂ ਬਾਹਰ ਭੇਜੀ ਜਾਂਦੀ ਹੈ; ਇੱਸੇ ਲਈ ਅਸੀਂ ਕਹਿੰਦੇ ਹਾਂ ਕਿ ਸੂਬਾ ਸਿੰਧ ਸਾਡਾ ਪਾਣੀ ਵਰਤਦਾ ਹੈ ਤੇ ਅਸੀਂ ਉਸ ਦੀ ਬੰਦਰਗਾਹ।

### ੪. ਪੱਛਮੀ ਪਾਸਾ

**ਸਿੰਧ ਦਰਿਆ**--ਇਸ ਦਾ ਥੋੜਾ ਜਿਹਾ ਹਿੱਸਾ ਪੰਜਾਬ ਵਿਚ ਹੈ ਤੇ ਬਾਕੀ ਦਾ ਇਸ ਦੀ ਪੱਛਮੀ ਪੁਰ ਵਗਦਾ ਹੋਇਆ ਸਰਹੱਦੀ ਸੂਬੇ ਨੂੰ ਪੰਜਾਬ ਨਾਲੋਂ ਵੱਖਰਾ ਕਰਦਾ ਹੈ,

ਅਤੇ ਸਰਹੱਦੀ ਸੂਬੇ ਤੇ ਪੰਜਾਬ ਦੇ ਸਭ ਦਰਿਆਵਾਂ ਨੂੰ ਨਾਲ ਲੈਂਦਾ ਹੋਇਆ ਅਰਬ ਸਾਗਰ ਵਿਚ ਜਾ ਡਿੱਗਦਾ ਹੈ।

**ਸਰਹੱਦੀ ਸੂਬਾ**--ਇਹ ਇਕ ਪਹਾੜੀ ਇਲਾਕਾ ਹੈ, ਪਰ ਮੀਂਹ ਘੱਟ ਪੈਣ ਕਰਕੇ ਇਸ ਦੇ ਪਹਾੜ ਬਿਲਕੁਲ ਨੰਗੇ ਤੇ ਖ਼ੁਸ਼ਕ ਹਨ ਅਤੇ ਉਨ੍ਹਾਂ ਪੁਰ ਛੋਟੀਆਂ ਛੋਟੀਆਂ ਝਾੜੀਆਂ ਤੇ ਨਿੱਕੇ ਨਿੱਕੇ ਘਾਹ ਤੋਂ ਬਿਨਾਂ ਕੋਈ ਰੁੱਖ-ਬੂਟਾ ਨਹੀਂ ਹੁੰਦਾ। ਇੱਥੇ ਵੀ ਕਸ਼ਮੀਰ ਦੀ ਤਰ੍ਹਾਂ ੯੫ ਫ਼ੀ ਸਦੀ ਮੁਸਲਮਾਨ ਹਨ, ਜੋ 'ਪਠਾਣ' ਅਖਵਾਂਦੇ ਹਨ ਤੇ 'ਪਸ਼ਤੋ' ਬੋਲੀ ਬੋਲਦੇ ਹਨ। ਪਠਾਣ ਬੜੇ ਬਹਾਦਰ, ਨਿਡਰ ਤੇ ਲੜਾਕੇ ਹੁੰਦੇ ਹਨ ਅਤੇ ਆਪਣੇ ਦੁਸ਼ਮਣ ਕੋਲੋਂ ਪੀੜ੍ਹੀਆਂ ਤਕ ਬਦਲਾ ਲੈਕੇ ਛੱਡਦੇ ਹਨ।

**ਸੁਲੇਮਾਨ ਪਰਬਤ**—ਇਹ ਵੀ ਸਰਹੱਦੀ ਸੂਬੇ ਦਾ ਇੱਕ ਬਿਲਕੁਲ ਨੰਗਾ ਤੇ ਰੁੱਖ-ਬੂਟੇ ਤੋਂ ਸੱਖਣਾ ਪਹਾੜ ਹੈ ਅਤੇ ਉੱਤਰ ਤੋਂ ਦੱਖਣ ਵੱਲ ਜਾਂਦਾ ਹੋਇਆ ਅਫ਼ਗਾਨਿ-ਸਤਾਨ ਨੂੰ ਸਰਹੱਦੀ ਸੂਬੇ ਤੇ ਪੰਜਾਬ ਨਾਲੋਂ ਨਿਖੇੜਦਾ ਹੈ।

ਹਿੰਦੁਸਤਾਨ ਤੋਂ **ਅਫ਼ਗਾਨਿਸਤਾਨ** ਜਾਣ ਲਈ ਸਰਹੱਦੀ ਸੂਬੇ ਦੇ ਪਹਾੜਾਂ ਵਿਚ ਕਈ ਰਾਹ ਹਨ, ਜਿਨ੍ਹਾਂ ਨੂੰ **ਦੱਰੇ** ਆਖਦੇ ਹਨ (ਨਕਸ਼ੇ ਵਿਚ ਦੱਰਾ ਖ਼ੈਬਰ, ਦੱਰਾ ਗੋਮਲ, ਦੱਰਾ ਟੋਚੀ ਤੇ ਦੱਰਾ ਬੋਲਾਨ ਵੇਖੋ)। ਪਿੱਛਲੇ ਸਮਿਆਂ ਵਿਚ ਇਨ੍ਹਾਂ ਹੀ ਦੱਰਿਆਂ ਦੀ ਰਾਹੀਂ ਪੱਛਮੀ ਲੋਕ ਸਾਡੇ ਦੇਸ ਪੁਰ ਹਮਲੇ ਕਰਦੇ ਰਹੇ ਤੇ ਅਜੇਹੀ ਲੁੱਟ-ਮਾਰ ਮਚਾਉਂਦੇ ਰਹੇ ਕਿ ਸਾਨੂੰ ਸੁਖ ਦਾ ਸਾਹ ਲੈਣਾ ਨਸੀਬ ਨਹੀਂ ਸੀ ਹੁੰਦਾ; ਪਰ ਹੁਣ

ਸਰਕਾਰ ਅੰਗਰੇਜ਼ੀ ਨੇ ਇਨ੍ਹਾਂ ਦੱਰਿਆਂ ਦੇ ਮੂਹਰੇ ਬੜੀਆਂ ਵੱਡੀਆਂ ਵੱਡੀਆਂ ਛਾਉਣੀਆਂ ਪਾ ਦਿੱਤੀਆਂ ਹਨ, ਜਿਸ ਕਰਕੇ ਹੁਣ ਇਸ ਪਾਸਿਓਂ ਕਿਸੇ ਹਮਲੇ ਦਾ ਡਰ ਖ਼ਤਰਾ ਨਹੀਂ ਰਿਹਾ ਤੇ ਦੇਸ ਵਿਚ ਹਰ ਤਰ੍ਹਾਂ ਸ਼ਾਂਤੀ ਤੇ ਅਮਨ ਹੈ।

## ਪ੍ਰਸ਼ਨ

੧. ਦੱਸੋ, ਹਿਮਾਲਾ ਪਰਬਤ ਪੰਜਾਬ ਤੋਂ ਕਿਹੜੇ ਪਸੇ ਹੈ ਤੇ ਸੁਲੇਮਾਨ ਪਰਬਤ ਕਿਹੜੇ ਪਾਸੇ ?

੨. ਪੰਜਾਬ ਨੂੰ ਜਮਨਾ ਦਰਿਆ ਕਿਹੜੇ ਸੂਬੇ ਨਾਲੋਂ ਨਿਖੇੜਦਾ ਹੈ ਤੇ ਸਿੰਧ ਦਰਿਆ ਕਿਹੜੇ ਸੂਬੇ ਨਾਲੋਂ ?

੩. ਪੰਜਾਬ ਦੇ ਆਲੇ ਦੁਆਲੇ ਕਿਹੜਾ ਇਲਾਕਾ ਪਹਾੜੀ ਹੈ, ਕਿਹੜਾ ਮਦਾਨੀ ਤੇ ਕਿਹੜਾ ਟੇਤਲਾ ?

੪. ਪੰਜਾਬ ਦੇ ਗੁਆਂਢੀ ਇਲਾਕਿਆਂ ਵਿੱਚੋਂ ਕਿਹੜੇ ਇਲਾਕੇ ਵਿਚ ਮੁਸਲਮਾਨ ਬਹੁਤੇ ਹਨ ਤੇ ਕਿਹੜੇ ਇਲਾਕੇ ਵਿਹ ਹਿੰਦੂ ?

੫. ਇਸ ਗੱਲ ਦਾ ਕੀ ਭਾਵ ਹੈ ਕਿ ਸੂਬਾ ਸਿੰਧ ਸਾਡਾ ਪਾਣੀ ਵਰਤਦਾ ਹੈ ਤੇ ਅਸੀਂ ਉਸ ਦੀ ਬੰਦਰਗਾਹ ?

੬. ਦੱਸੋ, ਕਸ਼ਮੀਰ, ਯੂ. ਪੀ., ਰਾਜਪੂਤਾਨੇ, ਸਿੰਧ ਤੇ ਸਰਹੱਦੀ ਸੂਬੇ ਵਿਚ ਕਿਹੜੀ ਕਿਹੜੀ ਬੋਲੀ ਬੋਲੀ ਜਾਂਦੀ ਹੈ ?

੭. ਪਿੱਛਲੇ ਸਮਿਆਂ ਵਿਚ ਹਿੰਦੁਸਤਾਨ ਪੁਰ ਕਿਹੜੇ ਪਾਸਿਓਂ ਹਮਲੇ ਹੁੰਦੇ ਰਹੇ, ਤੇ ਹੁਣ ਉਸ ਪਾਸਿਓਂ ਕਿਉਂ ਹਮਲਾ ਨਹੀਂ ਹੁੰਦਾ ?

੮. ਇਸ ਦਾ ਕੀ ਭਾਵ ਹੈ ਕਿ ਹਿਮਾਲਾ ਸਾਡਾ ਰਖਵਾਲਾ ਤੇ ਸੁਲੇਮਾਨ ਪਰਬਤ ਨਾਲੋਂ ਹਰ ਤਰ੍ਹਾਂ ਚੰਗਾ ਹੈ ?

੯. ਕਸ਼ਮੀਰ ਦੀ ਵਾਦੀ, ਹਿਮਾਲਾ ਪਰਬਤ ਤੇ ਰਾਜਪੂਤਾਨੇ ਦਾ ਹਾਲ ਜ਼ਬਾਨੀ ਦੱਸੋ।

੧੦. ਨਕਸ਼ੇ ਵਿੱਚੋਂ ਸ੍ਰੀ ਨਗਰ, ਕਰਾਚੀ, ਦਿੱਲੀ, ਅਰਬ ਸਾਗਰ ਤੇ ਗੰਗਾ ਦਰਿਆ ਲੱਭੋ।

੧੧. ਪੰਜਾਬ ਦੇ ਖ਼ਾਕੇ ਵਿਚ ਉਸ ਦਾ ਆਲਾ ਦੁਆਲਾ ਭਰੋ।

# ੩. ਪੰਜਾਬ ਦੀ ਕੁਦਰਤੀ ਵੰਡ

ਪੰਜਾਬ ਦੀ ਧਰਤੀ ਕੁਦਰਤੀ ਤੌਰ ਪੁਰ ਤਿੰਨਾਂ ਹਿੱਸਿਆਂ ਵਿਚ ਵੰਡੀ ਹੋਈ ਹੈ, ਜਿਨ੍ਹਾਂ ਵਿੱਚੋਂ ਇਕ ਹਿੱਸਾ **ਪਹਾੜੀ** ਹੈ, ਦੂਜੇ ਨੂੰ **ਪੱਬੀ** ਜਾਂ **ਪਠਾਰ** ਆਖਦੇ ਹਨ, ਅਤੇ ਤੀਜੇ ਨੂੰ **ਮਦਾਨ**। ਇਨ੍ਹਾਂ ਨੂੰ ਸਾਹਮਣੇ ਦੇ ਨਕਸ਼ੇ ਵਿਚ ਤਿੰਨਾਂ ਰੰਗਾਂ ਨਾਲ ਅੱਡ ਅੱਡ ਕਰਕੇ ਦੱਸਿਆ ਗਿਆ ਹੈ:—

(੧) ਜਿਹੜਾ ਹਿੱਸਾ ਨਕਸ਼ੇ ਵਿਚ ਗੂੜ੍ਹੇ ਜੇਹੇ ਭੂਰੇ ਰੰਗ ਨਾਲ ਵਿਖਾਇਆ ਗਿਆ ਹੈ,ਉਹਸਮੁੰਦਰ ਦੇ ਤਲ ਤੋਂ ੩੦੦੦ ਫ਼ੁੱਟ ਨਾਲੋਂ ਵਧੀਕ ਉੱਚਾ ਹੈ ਤੇ ਉੱਚੇ ਉੱਚੇ ਪਹਾੜਾਂ ਨਾਲ ਭਰਪੂਰ ਹੈ; ਇਸ ਲਈ ਇਹਨੂੰ **ਪਹਾੜੀ ਹਿੱਸਾ** ਆਖਦੇ ਹਨ। ਇਸ ਹਿੱਸੇ ਵਿਚ ਹੇਠਾਂ ਲਿਖੇ ਚਾਰ ਪਹਾੜ ਹਨ:— 'ਸ਼ਿਵਾਲਕ ਪਰਬਤ' ਤੇ 'ਹਿਮਾਲਾ ਪਰਬਤ' ਦੋਵੇਂ ਉੱਤਰ-ਪੂਰਬੀ ਗੁੱਠ ਵਿਚ ਹਨ, 'ਲੂਣ ਦਾ ਪਹਾੜ' ਉੱਤਰ-ਪੱਛਮੀ ਗੁੱਠ ਵਿਚ ਅਤੇ 'ਸਲੇਮਾਨ ਪਰਬਤ' ਦੱਖਣ-ਪੱਛਮੀ ਗੁੱਠ ਵਿਚ

**ਲੱਛਣ**—ਪਹਾੜੀ ਇਲਾਕਾ ਉਹ ਹੁੰਦਾ ਹੈ, ਜਿਸ ਦੀ ਉੱਚਿਆਈ ਸਮੁੰਦਰ ਦੇ ਤਲ (ਸਤਹ) ਤੋਂ ੩੦੦੦ ਫ਼ੁੱਟ ਨਾਲੋਂਵਧੀਕ ਹੋਵੇ ਤੇ ਉਸ ਵਿਚ ਉੱਚੇ ਉੱਚੇ ਪਹਾੜ ਵੀ ਹੋਣ।

(੨) ਜਿਹੜਾ ਹਿੱਸਾ ਨਕਸ਼ੇ ਵਿਚ ਪੀਲੇ ਰੰਗ ਨਾਲ ਵਿਖਾਇਆ ਗਿਆ ਹੈ, ਉਸ ਵਿਚ ਛੋਟੀਆਂ ਛੋਟੀਆਂ ਪਹਾੜੀਆਂ ਤੇ ਖੱਡਾਂ ਵੀ ਹਨ ਅਤੇ ਵਿਚ ਵਿਚ ਪੱਧਰੀਆਂ ਥਾਵਾਂ ਵੀ ਹਨ, ਜਿਨਾਂ ਦੀ ਉੱਚਿਆਈ ਸਮੁੰਦਰ ਦੇ ਤਲ ਤੋਂ ੧੦੦੦ ਫ਼ੁੱਟ ਤੋਂ

ਵਧੀਕ ਹੈ ਤੇ ੩੦੦੦ ਫੁੱਟ ਤੋਂ ਘੱਟ । ਇਹ ਇਲਾਕਾ ਸਿੰਧ ਦਰਿਆ ਤੇ ਜਿਹਲਮ ਦਰਿਆ ਦੇ ਵਿਚਾਲੇ ਲੂਣ ਦੇ ਪਹਾੜ ਤੋਂ ਉੱਤਰ ਵੱਲ ਹੈ ਤੇ ਇਸ ਨੂੰ **ਪਠਾਰ** ਜਾਂ **ਪੱਬੀ** ਆਖਦੇ ਹਨ।

**ਲੱਛਣ**—ਜਿਹੜੀ ਪੱਧਰੀ ਜਾਂ ਕੁਝ ਕੁਝ ਉੱਚੀ-ਨੀਵੀਂ ਥਾਂ ਸਮੁੰਦਰ ਦੇ ਤਲ ਤੋਂ ੩੦੦੦ ਫੁੱਟ ਨਾਲੋਂ ਘੱਟ ਤੇ ੧੦੦੦ ਫੁੱਟ ਨਾਲੋਂ ਵਧੀਕ ਉੱਚੀ ਹੋਵੇ, ਉਹਨੂੰ **ਪਠਾਰ** ਜਾਂ **ਪੱਬੀ** ਆਖਦੇ ਹਨ ।

(੩) ਜਿਹੜਾ ਹਿੱਸਾ ਨਕਸ਼ੇ ਵਿਚ ਹਰੇ ਰੰਗ ਨਾਲ ਦੱਸਿਆ ਗਿਆ ਹੈ, ਉਹ ਬਿਲਕੁਲ ਪੱਧਰਾ ਤੇ ਸਮੁੰਦਰ ਦੇ ਤਲ ਤੋਂ ੧੦੦੦ ਫੁੱਟ ਨਾਲੋਂ ਘੱਟ ਉੱਚਾ ਹੈ, ਅਤੇ ਜਮਨਾ ਦਰਿਆ ਤੋਂ ਲੈ ਕੇ ਸੁਲੇਮਾਨ ਪਰਬਤ ਤਕ ਫੈਲਿਆ ਹੋਇਆ ਹੈ। ਇਸ ਹਿੱਸੇ ਨੂੰ **ਮਦਾਨੀ ਹਿੱਸਾ** ਆਖਦੇ ਹਨ।

**ਲੱਛਣ**—ਜਿਹੜੀ ਥਾਂ ਬਿਲਕੁਲ ਪੱਧਰੀ ਤੇ ਸਮੁੰਦਰ ਦੇ ਤਲ ਤੋਂ ੧੦੦੦ ਫੁੱਟ ਨਾਲੋਂ ਘੱਟ ਉੱਚੀ ਹੋਵੇ, ਉਹ ਨੂੰ **ਮਦਾਨ** ਆਖਦੇ ਹਨ ।

## ਪ੍ਰਸ਼ਨ

੧. ਪੰਜਾਬ ਦੇ ਕੁਦਰਤੀ ਹਿੱਸੇ ਕਿੰਨੇ ਤੇ ਕਿਹੜੇ ਕਿਹੜੇ ਹਨ ?
੨, ਪੰਜਾਬ ਦਾ ਪਹਾੜੀ ਇਲਾਕਾ ਕਿੱਥੇ ਕੁ ਹੈ, ਪਠਾਰੀ ਕਿੱਥੇ ਕੁ ਤੇ ਮਦਾਨੀ ਕਿੱਥੇ ਕੁ ?
੩. ਪੰਜਾਬ ਦੇ ਪਹਾੜੀ ਹਿੱਸੇ ਵਿਚ ਪਹਾੜ ਕਿੰਨੇ ਤੇ ਕਿਹੜੇ ਕਿਹੜੇ ਹਨ?
੪. ਪਹਾੜੀ ਇਲਾਕਾ ਕਿਹਨੂੰ ਆਖਦੇ ਹਨ,ਪੱਬੀ ਕਿਹਨੂੰ ਤੇ ਮਦਾਨ ਕਿਹਨੂੰ?
੫. ਪਠਾਰ ਤੇ ਮਦਾਨ ਵਿਚ ਕੀ ਫ਼ਰਕ ਹੈ, ਅਤੇ ਪਹਾੜੀ ਤੇ ਪਠਾਰੀ ਇਲਾਕੇ ਵਿਚ ਕੀ?

# ੪. ਪੰਜਾਬ ਦਾ ਪਹਾੜੀ ਹਿੱਸਾ

ਪਿਛਲੇ ਪਾਠ ਵਿਚ ਦੱਸਿਆ ਗਿਆ ਹੈ ਕਿ ਪੰਜਾਬ ਦਾ ਪਹਾੜੀ ਇਲਾਕਾ ਉੱਤਰ-ਪੂਰਬੀ, ਉੱਤਰ-ਪੱਛਮੀ ਤੇ ਦੱਖਣ-ਪੱਛਮੀ ਗੁੱਠ ਵਿਚ ਤਿੰਨੀਂ ਥਾਈਂ ਵੰਡਿਆ ਹੋਇਆ ਹੈ, ਜਿਨ੍ਹਾਂ ਵਿੱਚੋਂ ਹਰ ਇਲਾਕੇ ਦੇ ਪਹਾੜਾਂ ਦਾ ਹਾਲ ਇਸ ਪਰਕਾਰ ਹੈ:—

## ੧. ਉੱਤਰ-ਪੂਰਬੀ ਗੁੱਠ ਦੇ ਪਹਾੜ

ਇਸ ਗੁੱਠ ਦੇ ਪਹਾੜੀ ਇਲਾਕੇ ਵਿਚ 'ਸ਼ਿਵਾਲਕ' ਤੇ 'ਹਿਮਾਲਾ' ਦੇ ਪਹਾੜ ਹਨ ਅਤੇ ਦੁਹਾਂ ਦੇ ਵਿਚਾਲੇ ਇਕ ਬੜੀ ਉਪਜਾਊ ਤੇ ਸੁਹਾਵਣੀ *ਵਾਦੀ ਹੈ, ਜਿਸ ਨੂੰ 'ਦੂਨ ਦੀ ਘਾਟੀ' ਆਖਦੇ ਹਨ। ਏਹਨਾਂ ਵਿੱਚੋਂ—

**ਸ਼ਿਵਾਲਕ ਪਰਬਤ** ਛੋਟੀਆਂ ਛੋਟੀਆਂ ਪਹਾੜੀਆਂ ਦਾ ਇਕੱਠ ਹੈ, ਜੋ ਜਮਨਾ ਦਰਿਆ ਤੋਂ ਲੈ ਕੇ ਬਿਆਸ ਦਰਿਆ ਤਕ ਫੈਲੀਆਂ ਹੋਈਆਂ ਹਨ। ਏਹਨਾਂ ਪੁਰ ਮੀਂਹ ਕਾਫ਼ੀ ਪੈਂਦਾ ਹੈ, ਜਿਸ ਕਰਕੇ ਉੱਚੇ ਉੱਚੇ ਰੁੱਖ ਵੀ ਕਾਫ਼ੀ ਹਨ ਤੇ ਘਾਹ ਦੀਆਂ ਚਰਾਂਦਾਂ ਵੀ ਬਹੁਤ ਹਨ, ਜਿਨ੍ਹਾਂ ਦੇ ਘਾਹ ਪੁਰ ਭੇਡਾਂ-ਬੱਕਰੀਆਂ ਤੇ ਗਊਆਂ ਪਲਦੀਆਂ ਹਨ।

**ਦੂਨ ਦੀ ਘਾਟੀ** ਬੜੀ ਉਪਜਾਊ ਤੇ ਅੱਤ ਸੁਹਾਵਣੀ ਹੈ। ਇਸ ਵਿਚ ਨਦੀਆਂ-ਨਾਲੇ ਤੇ ਸੋਮੇ (ਚਸ਼ਮੇ)

---

*ਦੋ ਪਹਾੜਾਂ ਦੇ ਵਿਚਕਾਰ ਜੋ ਨੀਵੀਂ ਜ਼ਮੀਨ ਹੁੰਦੀ ਹੈ, ਉਹਨੂੰ 'ਵਾਦੀ' ਜਾਂ 'ਘਾਟੀ' ਆਖਦੇ ਹਨ।

ਬਹੁਤ ਹਨ; ਇਸ ਲਈ ਇੱਥੇ ਗੰਨਾ, ਮਕਈ, ਅੰਬ ਤੇ ਚੌਲ ਬਹੁਤ ਹੁੰਦੇ ਹਨ ਤੇ ਲੋਕੀਂ ਚੰਗੇ ਗੁਜ਼ਾਰੇ ਵਿਚ ਹਨ। ਇਸ ਵਾਦੀ ਵਿਚ ਜ਼ਿਲਾ ਅੰਬਾਲਾ ਤੇ ਜ਼ਿਲਾ ਹੁਸ਼ਿਆਰ ਪੁਰ ਦੇ ਕੁਝ ਹਿੱਸੇ ਅਤੇ ਰਿਆਸਤ ਸਰਮੋਰ ਦਾ ਕੁਝ ਇਲਾਕਾ ਸ਼ਾਮਲ ਹਨ।

**ਹਿਮਾਲਾ ਪਰਬਤ** ਦੁਨੀਆ ਵਿਚ ਸਭ ਤੋਂ ਉੱਚਾ ਪਹਾੜ ਹੈ। ਇਸ ਪੁਰ ਵਰਖਾ ਬਹੁਤ ਹੁਦੀ ਹੈ ਤੇ ਇਸ ਦੀਆਂ ਕਈ ਚੋਟੀਆਂ ਬਾਰਾਂ ਮਹੀਨੇ ਬਰਫ਼ ਨਾਲ ਢੱਕੀਆਂ ਰਹਿੰਦੀਆਂ ਹਨ; ਇਸ ਲਈ ਗਰਮੀਆਂ ਵਿਚ ਬਰਫ਼ ਦੇ ਪੰਘਰਣ ਤੇ ਵਰਖਾ ਦੀ ਬਹੁਲਤਾ ਕਰਕੇ ਪੰਜਾਬ ਦੇ ਸਾਰੇ ਦਰਿਆ ਪਾਣੀ ਨਾਲ ਭਰੇ ਰਹਿੰਦੇ ਹਨ। ਇਸ ਪਰਬਤ ਵਿਚ ਛੋਟੀਆਂ ਛੋਟੀਆਂ ਵਾਦੀਆਂ ਕਈ ਹਨ, ਜੋ ਕਸ਼ਮੀਰ ਦੀ ਵਾਦੀ ਦੀ ਤਰ੍ਹਾਂ ਬੜੀਆਂ ਖ਼ੂਬਸੂਰਤ ਤੇ ਵੇਖਣ-ਯੋਗ ਹਨ। ਇਨ੍ਹਾਂ ਵਿੱਚੋਂ **ਕੁੱਲੂ** ਤੇ **ਚੰਬੇ ਦੀਆਂ ਵਾਦੀਆਂ** ਖ਼ਾਸ ਤੌਰ ਪੁਰ ਮਸ਼ਹੂਰ ਹਨ। ਏਥੇ ਸਿਆਲ ਬੜਾ ਕਰੜਾ ਹੁੰਦਾ ਹੈ ਤੇ ਬਰਫ਼ ਦੇ ਦਿਨਾਂ ਵਿਚ ਲੋਕੀਂ ਘਰੋਂ ਬਾਹਰ ਨਹੀਂ ਨਿਕਲ ਸੱਕਦੇ; ਪਰ ਗਰਮੀਆਂ ਦੀ ਰੁੱਤ ਬੜੀ ਠੰਢੀ ਤੇ ਅਰੋਗਤਾ ਦੇਣ ਵਾਲੀ ਹੁੰਦੀ ਹੈ; ਇਸ ਲਈ ਏਸ ਪਹਾੜ ਪੁਰ ਪੂਰਬ ਤੋਂ ਪੱਛਮ ਤੀਕ ਕਈ ਅਰੋਗਤਾ-ਦਾਇਕ ਅਸਥਾਨ ਆਬਾਦ ਹੋ ਗਏ ਹਨ ਜਿਨ੍ਹਾਂ ਵਿੱਚੋਂ **ਸ਼ਿਮਲਾ, ਕਸੌਲੀ, ਡਿਗਸ਼ਾਈ, ਸੁਨਾਵਰ, ਡਲਹੌਜ਼ੀ, ਧਰਮਸਾਲਾ, ਪਾਲਮਪੁਰ** ਤੇ **ਮਰੀ**(ਜੋ ਜ਼ਿਲਾ ਰਾਵਲਪਿੰਡੀ ਵਿਚ ਹੈ) ਬਹੁਤ

ਮਸ਼ਹੂਰ ਹਨ, ਜਿੱਥੇ ਹਜ਼ਾਰਾਂ ਅਮੀਰ ਆਦਮੀ ਤੇ ਸਰਕਾਰੀ ਅਫ਼ਸਰ ਜਾ ਕੇ ਰਹਿੰਦੇ ਹਨ ਅਤੇ ਠੰਢੀ ਆਬ-ਹਵਾ ਤੇ ਕੁਦਰਤੀ ਨਜ਼ਾਰਿਆਂ ਦਾ ਖ਼ੂਬ ਅਨੰਦ ਲੈਂਦੇ ਹਨ।

ਮੀਂਹ-ਪਾਣੀ ਦੀ ਬਹੁਲਤਾ ਕਰਕੇ ਇਸ ਪਰਬਤ ਪੁਰ ਜੰਗਲ ਵੀ ਬਹੁਤ ਹਨ, ਜਿਨ੍ਹਾਂ ਵਿਚ ਚੀਲ੍ਹ, ਦਿਆਰ, ਕੈਲ ਤੇ ਅਖਰੋਟ ਦੇ ਰੁੱਖ ਬਹੁਤ ਹੁੰਦੇ ਹਨ; ਪਰ ਜਿੱਥੇ ਦਰਖ਼ਤ ਨਹੀਂ, ਉੱਥੇ ਛੋਟਾ ਛੋਟਾ ਘਾਹ ਆਮ ਹੁੰਦਾ ਹੈ, ਜਿਸ ਪੁਰ ਹਜ਼ਾਰਾਂ ਭੇਡਾਂ-ਬੱਕਰੀਆਂ ਤੇ ਗਊਆਂ ਪਲਦੀਆਂ ਹਨ, ਜਿਸ ਕਰਕੇ ਲੋਕੀਂ ਦੁੱਧ-ਘਿਉ ਤੋਂ ਛੁੱਟ ਖੱਲਾਂ, ਉੱਨ ਤੇ ਉੱਨ ਤੋਂ ਬਣੀਆਂ ਲੋਈਆਂ, ਪੱਟੂ ਤੇ ਕੰਬਲ ਆਦ ਵੇਚ ਕੇ ਚੰਗਾ ਗੁਜ਼ਾਰਾ ਕਰ ਲੈਂਦੇ ਹਨ; ਪਹਾੜਾਂ ਦੀਆਂ ਢਲਵਾਨਾਂ ਪੁਰ ਤੇ ਵਾਦੀਆਂ ਵਿਚ ਫਲਦਾਰ ਦਰਖ਼ਤ ਵੀ ਬਹੁਤ ਹੁੰਦੇ ਹਨ, ਜਿਸ ਕਰਕੇ ਉੱਥੇ ਸੇਬ, ਨਾਸ਼ਪਾਤੀ ਤੇ ਅਖ਼ਰੋਟਾਂ ਵਰਗੇ ਫਲ-ਮੇਵੇ ਕੌਡਾਂ ਦੇ ਭਾ ਵਿਕਦੇ ਹਨ ਤੇ ਲੋਕੀਂ ਰੱਜ ਰੱਜ ਕੇ ਖਾਂਦੇ ਹਨ।

**ਕਾਂਗੜੇ ਦਾ ਪਹਾੜੀ ਇਲਾਕਾ** ਵੀ ਇੱਸੇ ਗੁੱਠ ਵਿਚ ਹੈ। ਇਸ ਇਲਾਕੇ ਵਿਚ **ਜੁਆਲਾਮੁਖੀ** ਨਾਮ ਦਾ ਇਕ ਪਰਸਿੱਧ ਮੰਦਰ ਹੈ, ਜਿੱਥੇ ਕਈਆਂ ਥਾਵਾਂ ਤੋਂ ਅੱਗ ਦੀਆਂ ਲਾਟਾਂ ਨਿਕਲਦੀਆਂ ਹਨ, ਹਿੰਦੂ ਇਸ ਨੂੰ ਦੇਵੀ ਸਮਝ ਕੇ ਬੜਾ ਪਵਿੱਤਰ ਮੰਨਦੇ ਹਨ ਤੇ ਦੂਰੋਂ ਦੂਰੋਂ ਇਸ ਦੇ ਦਰਸ਼ਨ ਕਰਨ ਲਈ ਆਉਂਦੇ ਹਨ; ਪਰ ਅਸਲ ਵਿਚ ਇਹ ਦੇਵੀ ਨਹੀਂ, ਸਗੋਂ **ਭੁਚਾਲ** ਲਿਆਉਣ ਵਾਲੀ ਧਰਤੀ ਦੇ ਅੰਦਰ

ਦੀ ਅੱਗ ਹੈ, ਜਿਸ ਨੇ ਸੰ: ੧੯੦੫ ਈ: ਵਿਚ ਇਕ ਅਜੇਹਾ ਜ਼ੋਰ ਦਾ ਭੁਚਾਲ ਲਿਆਂਦਾ ਸੀ ਕਿ ਏਥੋਂ ਦੇ ਕਈ ਮੰਦਰ ਡਿੱਗ ਪਏ ਤੇ ਆਸ ਪਾਸ ਦੇ ਕਈ ਪਿੰਡ ਦੱਬੇ ਗਏ। ਇਸ ਇਲਾਕੇ ਦੇ ਪਹਾੜਾਂ ਪੁਰ **ਚਾਹ** ਬਹੁਤ ਹੁੰਦੀ ਹੈ ਤੇ ਇਕ ਦੋ ਥਾਵਾਂ ਤੋਂ **ਸਲੇਟ ਦਾ ਪੱਥਰ** ਵੀ ਨਿਕਲਦਾ ਹੈ।

**ਮੰਡੀ ਦੀ ਰਿਆਸਤ** ਵੀ ਇੱਸੇ ਇਲਾਕੇ ਵਿਚ ਹੈ। **ਓਹਲ ਦਰਿਆ** ਇੱਸੇ ਰਿਆਸਤ ਦੇ ਵਿੱਚੋਂ ਲੰਘਦਾ ਹੈ, ਜਿਸ ਦੇ ਝਰਨੇ (ਆਬਸ਼ਾਰ) ਦੀ ਤਾਕਤ ਨਾਲ 'ਜੋਗਿੰਦਰ ਨਗਰ' ਦੇ ਅਸਥਾਨ ਪੁਰ **ਬਿਜਲੀ** ਪੈਦਾ ਕਰਨ ਦਾ ਬੜਾ ਭਾਰੀ ਕਾਰਖ਼ਾਨਾ ਬਣਾਇਆ ਗਿਆ ਹੈ, ਜਿੱਥੋਂ ਪੰਜਾਬ ਦੇ ਵੱਡੇ ਵੱਡੇ ਸ਼ਹਿਰਾਂ ਤੇ ਨਗਰਾਂ ਵਿਚ ਰੋਸ਼ਨੀ ਕਰਨ ਅਤੇ ਕਾਰਖ਼ਾਨੇ ਚਲਾਉਣ ਲਈ ਬਹੁਤ ਸਸਤੇ ਭਾ ਬਿਜਲੀ ਪਹੁੰਚਾਈ ਜਾ ਰਹੀ ਹੈ। ਇੱਸੇ ਕਾਰਖ਼ਾਨੇ ਕਰਕੇ 'ਪਠਾਣ ਕੋਟ' ਤੋਂ 'ਜੋਗਿੰਦਰ ਨਗਰ' ਤਕ ਇਕ ਰੇਲ ਦੀ ਸੜਕ ਬਣਾਈ ਗਈ ਹੈ, ਜਿਸ ਕਰਕੇ ਹੁਣ ਇਸ ਇਲਾਕੇ ਵਿਚ ਆਵਾ-ਜਾਈ ਬਹੁਤ ਆਸਾਨ ਹੋ ਗਈ ਹੈ ਤੇ ਇੱਥੋਂ ਦੇ ਫਲ-ਮੇਵੇ ਤੇ ਹੋਰ ਚੀਜ਼ਾਂ ਸੌਖੀ ਤਰ੍ਹਾਂ ਮਦਾਨੀ ਇਲਾਕਿਆਂ ਵਿਚ ਲਿਆਈਆਂ ਜਾ ਸੱਕਦੀਆਂ ਹਨ।

## ੨. ਉੱਤਰ-ਪੱਛਮੀ ਗੁੱਠ ਦੇ ਪਹਾੜ

ਇਸ ਗੁੱਠ ਦੇ ਪਹਾੜੀ ਇਲਾਕੇ ਵਿਚ **ਲੂਣ ਦਾ ਪਹਾੜ** ਹੈ, ਜੋ ਛੋਟੀਆਂ ਛੋਟੀਆਂ ਪਹਾੜੀਆਂ ਦੇ ਰੂਪ ਵਿਚ ਜਿਹਲਮ ਦਰਿਆ ਤੋਂ ਸਿੰਧ ਦਰਿਆ ਤਕ ਫੈਲਿਆ

ਹੋਇਆ ਹੈ। ਇਸ ਦੀ ਸਭ ਤੋਂ ਉੱਚੀ ਚੋਟੀ ੫੦੦੦ ਫ਼ੁੱਟ ਉੱਚੀ ਹੈ। ਇਸ ਪਹਾੜ ਪੁਰ ਵਰਖਾ ਘੱਟ ਹੁੰਦੀ ਹੈ, ਇਸ ਲਈ ਇਹ ਖ਼ੁਸ਼ਕ ਹੈ ਅਤੇ ਇਸ ਪੁਰ ਦਰਖ਼ਤ ਵੀ ਘੱਟ ਹਨ; ਹਾਂ, ਕਿਤੇ ਕਿਤੇ ਘਾਹ ਅਤੇ ਵਿਰਲੇ ਵਿਰਲੇ **ਕਾਹੂ ਤੇ ਫੁਲਾਹੀ** ਦੇ ਰੁੱਖ ਆਮ ਹੁੰਦੇ ਹਨ; ਜਿਨ੍ਹਾਂ ਪੁਰ ਭੇਡਾਂ–ਬੱਕਰੀਆਂ ਤੇ ਹੋਰ ਮਾਲ-ਡੰਗਰ ਪਲਦੇ ਹਨ। ਇਸ ਪਹਾੜ ਵਿਚੋਂ **ਖੀਉੜਾ** (ਜ਼ਿਲਾ ਜਿਹਲਮ) ਤੇ **ਕਾਲਾ ਬਾਗ਼** (ਜ਼ਿਲਾ ਮੀਆਂ ਵਾਲੀ) ਤੋਂ ਲੂਣ ਕੱਢਿਆ ਜਾਂਦਾ ਹੈ। ਖੀਉੜੇ ਦੀ ਖਾਣ ਖ਼ਾਸ ਤੌਰ ਪੁਰ ਵੇਖਣ-ਯੋਗ ਹੈ, ਜਿੱਥੋਂ ਹਰ ਸਾਲ ਪੰਝੀ ਲੱਖ ਮਣ ਲੂਣ ਦੇ ਢੇਲੇ ਕੱਢੇ ਜਾਂਦੇ ਹਨ। ਖੀਉੜੇ ਦੇ ਲਾਗੇ ਹੀ **ਡੰਡੋਤ** ਦੀ ਖਾਣ ਹੈ, ਜਿੱਥੋਂ ਪੱਥਰੀ ਕੋਲਾ ਕੱਢਿਆ ਜਾਂਦਾ ਹੈ, ਪਰ ਇੰਨਾ ਨਹੀਂ ਕਿ ਸਾਰੇ ਸੂਬੇ ਦੀਆਂ ਲੋੜਾਂ ਨੂੰ ਪੂਰਾ ਕਰ ਸੱਕੇ।

## ੩. ਦੱਖਣ ਪੱਛਮੀ ਗੁੱਠ ਦੇ ਪਹਾੜ

ਇਸ ਗੁੱਠ ਦੇ ਪਹਾੜੀ ਇਲਾਕੇ ਵਿਚ **ਸੁਲੇਮਾਨ ਪਰਬਤ** ਦਾ ਥੋੜਾ ਜਿਹਾ ਹਿੱਸਾ ਹੈ ਜੋ ਅਸਲੋਂ ਸਰਹੱਦੀ ਸੂਬੇ ਦਾ ਪਹਾੜ ਹੈ ਤੇ ਸਾਡੇ ਸੂਬੇ ਵਿਚ ਜ਼ਿਲਾ 'ਡੇਰਾ ਗ਼ਾਜ਼ੀਖ਼ਾਨ' ਦੇ ਦੱਖਣ-ਪੱਛਮੀ ਖੂੰਜੇ ਤਕ ਆ ਪਹੁੰਚਿਆ ਹੈ। ਇਹ ਪਹਾੜ ਹਿਮਾਲਾ ਪਰਬਤ ਨਾਲੋਂ ਘੱਟ ਉੱਚਾ ਹੈ। ਇਸ ਦੀ ਸਭ ਤੋਂ ਉੱਚੀ ਚੋਟੀ 'ਤਖ਼ਤ ਸੁਲੇਮਾਨ' ੧੧੦੦੦ ਫ਼ੁੱਟ ਉੱਚੀ ਹੈ। ਇਸ ਪਹਾੜ ਪੁਰ ਵਰਖਾ ਬਹੁਤ ਘੱਟ ਹੁੰਦੀ ਹੈ; ਇਸ ਲਈ ਇਹ ਹਿਮਾਲਾ ਵਾਙ ਹਰਿਆ-ਭਰਿਆ ਨਹੀਂ, ਸਗੋਂ ਬਿਲਕੁਲ

ਖ਼ੁਸ਼ਕ ਤੇ ਰੁੱਖ-ਬੂਟੇ ਤੋਂ ਸੱਖਣਾ ਹੈ। ਹਾਂ, ਕਿਤੇ ਕਿਤੇ ਕੁਝ ਘਾਹ ਉੱਗ ਆਉਂਦਾ ਹੈ, ਜਿਸ ਪੁਰ ਭੇਡਾਂ-ਬੱਕਰੀਆਂ ਤੇ ਊਠ ਪਾਲੇ ਜਾਂਦੇ ਹਨ, ਅਤੇ ਦਰਿਆਵਾਂ ਦੀਆਂ ਵਾਦੀਆਂ ਵਿਚ ਜੁਆਰ, ਬਾਜਰਾ, ਤੇ ਕਣਕ ਆਦ ਵੀ ਬੀਜੀ ਜਾਂਦੀ ਹੈ; ਪਰ ਪੈਦਾਵਾਰ ਘੱਟ ਹੋਣ ਕਰਕੇ ਲੋਕਾਂ ਦਾ ਗੁਜ਼ਾਰਾ ਨਹੀਂ ਹੁੰਦਾ; ਇਸ ਲਈ ਓਹ ਅਕਸਰ ਮਦਾਨੀ ਇਲਾਕਿਆਂ ਵਿਚ ਡਾਕੇ ਮਾਰਦੇ ਰਹਿੰਦੇ ਹਨ।

ਪਿੱਛੇ ਦੱਸਿਆ ਗਿਆ ਹੈ ਕਿ ਇਸ ਪਹਾੜ ਵਿਚ ਕੁਝ ਦੱਰੇ ਵੀ ਹਨ, ਜਿਨ੍ਹਾਂ ਵਿੱਚੋਂ ਲੰਘ ਕੇ ਅੱਗੇ ਪੱਛਮੀ ਲੋਕ ਸਾਡੇ ਦੇਸ ਪੁਰ ਹਮਲੇ ਕਰਦੇ ਰਹੇ ਪਰ ਹੁਣ ਸਰਕਾਰ ਅੰਗਰੇਜ਼ੀ ਨੇ ਏਹਨਾਂ ਦਰਿਆਂ ਦੇ ਮੂਹਰੇ ਛਾਉਣੀਆਂ ਪਾ ਦਿੱਤੀਆਂ ਹਨ, ਜਿਸ ਕਰਕੇ ਹੁਣ ਬੜੇ ਚਿਰ ਤੋਂ ਏਸ ਪਾਸਿਓਂ ਕੋਈ ਹਮਲਾ ਨਹੀਂ ਹੋਇਆ ਅਤੇ ਦੇਸ ਵਿਚ ਹਰ ਤਰ੍ਹਾਂ ਸ਼ਾਂਤੀ ਤੇ ਅਮਨ ਹੈ। ਦੱਰਿਆਂ ਅਤੇ ਉਨ੍ਹਾਂ ਦੀ ਰਾਖੀ ਕਰਨ ਵਾਲੀਆਂ ਛਾਉਣੀਆਂ ਦੇ ਨਾਉਂ ਏਹ ਹਨ:-

| ਨੰ: | ਦੱਰੇ ਦਾ ਨਾਉਂ | ਛਾਉਣੀ ਦਾ ਨਾਉਂ |
|---|---|---|
| (੧) | ਦੱਰਾ ਖ਼ੈਬਰ | ਪਿਸ਼ੌਰ |
| (੨) | ਦੱਰਾ ਟੋਚੀ | ਕੋਹਾਟ |
| (੩) | ਦੱਰਾ ਕੁੱਰਮ | ਬੰਨੂੰ |
| (੪) | ਦੱਰਾ ਗੋਮਲ | ਡੇਰਾ ਇਸਮਾਈਲਖ਼ਾਨ |
| (੫) | ਦੱਰਾ ਬੋਲਾਨ | ਕੋਇਟਾ |

ਨੋਟ-ਪਹਿਲੇ ਚਾਰ ਦੱਰੇ ਤੇ ਛਾਉਣੀਆਂ ਸਰਹੱਦੀ ਸੂਬੇ ਵਿਚ ਹਨ ਅਤੇ ਪੰਜਵਾਂ ਦੱਰਾ ਤੇ ਛਾਉਣੀ 'ਕੋਇਟਾ' ਬਿਲੋਚਿਸਤਾਨ ਵਿਚ ਹੈ।

ਹੁਣ ਪਹਾੜੀ ਲੋਕਾਂ ਦੇ ਜੀਵਨ ਸੰਬੰਧੀ ਕੁਝ ਕੁ ਲੋੜੀ-ਦੀਆਂ ਗੱਲਾਂ ਦੱਸੀਆਂ ਜਾਂਦੀਆਂ ਹਨ, ਜੋ ਇਸ ਤਰ੍ਹਾਂ ਹਨ:—

## (ੳ) ਪਹਾੜੀ ਲੋਕਾਂ ਦੇ ਗੁਣ-ਸੁਭਾਉ

ਪਹਾੜੀ ਲੋਕ ਆਮ ਤੌਰ ਪੁਰ **ਅਨਪੜ੍ਹ** ਤੇ **ਗ਼ਰੀਬ** ਹੁੰਦੇ ਹਨ। ਉਨ੍ਹਾਂ ਕੋਲ ਵਾਹੀ ਲਈ ਜ਼ਮੀਨ ਨਾ ਕਾਫ਼ੀ ਹੁੰਦੀ ਹੈ ਤੇ ਨਾ ਇਕ ਥਾਂ; ਸਗੋਂ ਦੂਰ ਦੂਰ ਵਾਦੀਆਂ ਵਿਚ ਤੇ ਪਹਾੜੀ ਢਲਾਨਾਂ ਪੁਰ ਪੌੜੀਆਂ ਵਾਙ ਛੋਟੀਆਂ ਛੋਟੀਆਂ ਕਿਆਰੀਆਂ ਦੇ ਰੂਪ ਵਿਚ ਹੁੰਦੀ ਹੈ; ਇਸ ਲਈ ਉਹ ਲੋਕ ਮਦਾਨਾਂ ਵਾਙੂ ਪਿੰਡ ਬਣਾ ਕੇ ਇਕੱਠੇ ਨਹੀਂ ਰਹਿ ਸੱਕਦੇ; ਸਗੋਂ ਆਪੋ ਆਪਣ ਖੇਤਾਂ ਕੋਲ **ਵੱਖੋ ਵੱਖਰੇ ਘਰ ਬਣਾ ਕੇ ਰਹਿੰਦੇ ਹਨ।**

ਉਨ੍ਹਾਂ ਲੋਕਾਂ ਨੂੰ ਆਪਣੀ ਰੋਜ਼ੀ ਕਮਾਉਣ ਲਈ ਬਾਰ ਬਾਰ ਪਹਾੜਾਂ ਪੁਰ ਚੜ੍ਹਨਾ ਤੇ ਲਹਿਣਾ ਪੈਂਦਾ ਹੈ, ਕਦੀ ਕਦੀ ਜੰਗਲੀ ਜਾਨਵਰਾਂ ਨਾਲ ਟാਕਰਾ ਕਰ ਕੇ ਆਪਣੇ ਇੱਜੜਾਂ ਤੇ ਆਪਣੇ ਆਪ ਨੂੰ ਬਚਾਉਣ ਦੀ ਲੋੜ ਵੀ ਪੈ ਜਾਂਦੀ ਹੈ, ਅਤੇ ਬਰਫ਼ਾਨੀ ਇਲਾਕੇ ਦੀ ਸਖ਼ਤ ਸਰਦੀ ਤੇ ਖ਼ੁਸ਼ਕ ਇਲਾਕੇ ਦੀ ਸਖ਼ਤ ਗਰਮੀ ਵੀ ਉਹੋ ਲੋਕ ਸਹਾਰਦੇ ਹਨ; ਇਸ ਲਈ ਕੁਦਰਤੀ ਤੌਰ ਪੁਰ ਓਹ ਲੋਕ ਬੜੇ **ਮਿਹਨਤੀ, ਅਣਥੱਕ ਤੇ ਹੌਸਲੇ ਵਾਲੇ** ਹੁੰਦੇ ਹਨ ਅਤੇ ਸਰਕਾਰੀ ਫ਼ੌਜ ਤੇ ਪੁਲਸ ਲਈ ਚੰਗੇ ਸਿਪਾਹੀ ਸਾਬਤ ਹੁੰਦੇ ਹਨ; ਪਰ ਕਸ਼ਮੀਰੀਆਂ ਵਿਚ ਇਨ੍ਹਾਂ ਤੋਂ ਉਲਟੇ ਗੁਣ ਹਨ, ਕਿਉਂਕਿ ਕਸ਼ਮੀਰ ਦੀ ਉਪਜਾਊ ਤੇ ਖੁੱਲ੍ਹੀ ਵਾਦੀ ਵਿਚ ਰੋਜ਼ੀ ਕਮਾਉਣ ਲਈ ਉਨ੍ਹਾਂ ਨੂੰ ਬਹੁਤੀ ਮਿਹਨਤ ਨਹੀਂ ਕਰਨੀ ਪੈਂਦੀ।

## (ਅ) ਪਹਾੜੀ ਲੋਕਾਂ ਦੇ ਕੰਮ

(੧) ਜਿੱਥੇ ਘਾਹ ਬਹੁਤ ਹੁੰਦਾ ਹੈ, ਉੱਥੇ ਪਹਾੜੀ ਲੋਕਾਂ ਦਾ ਕੰਮ **ਗਊਆਂ ਤੇ ਭੇਡਾਂ-ਬੱਕਰੀਆਂ ਪਾਲਣਾ** ਹੈ। ਓਹ ਲੋਕ ਗਊਆਂ ਦੇ ਦੁੱਧ ਤੋਂ ਘਿਉ ਕੱਢ ਕੇ ਵੇਚਦੇ ਹਨ ਤੇ ਭੇਡਾਂ-ਬੱਕਰੀਆਂ ਤੋਂ ਤੀਹਰਾ ਨਫ਼ਾ ਕਮਾਉਂਦੇ ਹਨ:– ਲੇਲੇ-ਬੱਕਰੇ ਮਾਸ ਲਈ ਵੇਚ ਦਿੰਦੇ ਹਨ,ਉੱਨ-ਜੱਤ ਤੇ ਖੱਲਾਂ ਦੇ ਵੀ ਪੈਸੇ ਵੱਟ ਲੈਂਦੇ ਹਨ ਤੇ ਉੱਨ ਤੋਂ ਲੋਈਆਂ, ਕੰਬਲ ਤੇ ਪੱਟੂ ਆਦ ਬਣਾ ਕੇ ਵੀ ਚੰਗਾ ਨਫ਼ਾ ਕਮਾਉਂਦੇ ਹਨ।

(੨) ਜਿੱਥੇ ਮੀਂਹ ਦੀ ਬਹੁਲਤਾ ਕਰਕੇ ਜੰਗਲ ਬਹੁਤ ਹੁੰਦੇ ਹਨ, ਉੱਥੇ ਪਹਾੜੀ ਲੋਕਾਂ ਦਾ ਕੰਮ **ਰੁੱਖ ਵੱਢਣਾ** ਹੈ। ਇਹ ਕੰਮ ਬਹੁਤਾ ਹਿਮਾਲਾ ਦੇ ਜੰਗਲਾਤੀ ਇਲਾਕੇ ਵਿਚ ਹੁੰਦਾ ਹੈ, ਜਿੱਥੇ ਓਹ ਚੀਲ੍ਹ, ਦਿਆਰ ਤੇ ਕੈਲ ਆਦ ਦੇ ਰੁੱਖ ਵੱਢ ਵੱਢ ਕੇ ਗੇਲੀਆਂ ਬਣਾਉਂਦੇ ਰਹਿੰਦੇ ਹਨ ਤੇ ਜਦ ਬਰਫ਼ ਦੇ ਪੰਘਰਣ ਕਰਕੇ ਦਰਿਆਵਾਂ ਵਿਚ ਪਾਣੀ ਬਹੁਤ ਚੜ੍ਹ ਜਾਂਦਾ ਹੈ, ਤਾਂ ਗੇਲੀਆਂ ਨੂੰ ਦਰਿਆਵਾਂ ਵਿਚ ਰੋੜ੍ਹ ਦਿੰਦੇ ਹਨ, ਜੋ ਮਦਾਨੀ ਇਲਾਕੇ ਵਿਚ ਆ ਕੇ ਕੰਢੇ ਲੱਗ ਜਾਂਦੀਆਂ ਹਨ ਤੇ ਠੇਕੇਦਾਰ ਲੋਕ ਉਨ੍ਹਾਂ ਨੂੰ ਇਕੱਠਾ ਕਰ ਕੇ ਮੰਡੀਆਂ ਵਿਚ ਲੈ ਆਉਂਦੇ ਹਨ ਅਤੇ ਵੇਚ ਕੇ ਚੰਗਾ ਨਫ਼ਾ ਕਮਾਉਂਦੇ ਹਨ। ਪੰਜਾਬ ਵਿਚ ਏਹਨਾਂ ਪਹਾੜੀ ਲੱਕੜਾਂ ਦੀਆਂ ਪੰਜ ਮਸ਼ਹੂਰ ਮੰਡੀਆਂ ਹਨ:– ਦੁਰਾਹਾ (ਸਤਲੁਜ ਦਰਿਆ ਦੀ ਨਹਿਰ 'ਸਰਹੰਦ' ਦੇ ਕੰਢੇ ਪੁਰ ਰਿਆਸਤ ਪਟਿਆਲਾ ਵਿਚ); ਬਿਆਸ (ਬਿਆਸ ਦਰਿਆ ਦੇ ਕੰਢੇ ਪੁਰ ਜ਼ਿਲਾ ਅੰਮ੍ਰਿਤਸਰ ਵਿਚ); ਲਾਹੌਰ (ਰਾਵੀ ਦੇ ਕੰਢੇ ਪੁਰ); ਵਜ਼ੀਰਾਬਾਦ (ਚਨਾਬ ਦੇ ਕੰਢੇ ਪੁਰ); ਅਤੇ

ਜਿਹਲਮ (ਜਿਹਲਮ ਦਰਿਆ ਦੇ ਕੰਢੇ ਪੁਰ)।

(੩) ਹਿਮਾਲਾ ਤੇ ਸ਼ਿਵਾਲਕ ਪਰਬਤ ਦੇ ਜੰਗਲਾਂ ਵਿਚ ਜਿੱਥੇ ਚੀਲ੍ਹ ਦੇ ਦਰਖ਼ਤ ਬਹੁਤ ਹੁੰਦੇ ਹਨ, ਉੱਥੇ ਕਈ ਹਜ਼ਾਰ ਆਦਮੀ **ਚੀਲ੍ਹ ਦੀ ਗੂੰਦ ਇਕੱਠੀ ਕਰਨ** ਦੇ ਕੰਮ ਪੁਰ ਲੱਗੇ ਰਹਿੰਦੇ ਹਨ, ਜੋ ਲਾਹੌਰ ਦੇ ਲਾਗੇ **ਜੱਲੋ** ਦੇ ਕਾਰਖ਼ਾਨੇ ਵਿਚ ਲਿਆ ਕੇ ਸਾਫ਼ ਕੀਤੀ ਜਾਂਦੀ ਹੈ ਤੇ ਉਸ ਤੋਂ **ਗੰਦਾ ਬਿਰੋਜ਼ਾ** ਤੇ **ਤਾਰਪੀਨ ਦਾ ਤੇਲ** ਤਿਆਰ ਕਰ ਕੇ ਸਰਕਾਰ ਪੰਜਾਬ ਹਰ ਸਾਲ ਲੱਖਾਂ ਰੁਪਈਏ ਨਫ਼ਾ ਕਮਾਉਂਦੀ ਹੈ।

(੪) ਚੌਥਾ ਕੰਮ **ਵਾਹੀ** ਦਾ ਹੈ; ਪਰ ਪਹਾੜਾਂ ਵਿਚ ਵਾਹੀ ਲਈ ਜ਼ਮੀਨ ਬਹੁਤ ਥੋੜ੍ਹੀ ਹੁੰਦੀ ਹੈ; ਇਸ ਲਈ ਇਹ ਕੰਮ ਮਦਾਨੀ ਇਲਾਕੇ ਵਾਂਙ ਬਹੁਤਾ ਨਹੀਂ ਹੋ ਸੱਕਦਾ, ਕੇਵਲ ਗੁਜ਼ਾਰੇ ਮਾਤ੍ਰ ਹੀ ਕਿਤੇ ਚੌਲ ਤੇ ਮਕਈ ਅਤੇ ਕਿਧਰੇ ਕਣਕ, ਜੌਂ, ਜੁਆਰ ਤੇ ਬਾਜਰੇ ਵਰਗੀਆਂ ਜਿਨਸਾਂ ਬੀਜੀਆਂ ਜਾਂਦੀਆਂ ਹਨ। ਹਾਂ, ਕਾਂਗੜੇ ਤੇ ਪਾਲਮ ਪੁਰ ਦੇ ਪਹਾੜਾਂ ਪੁਰ ਚਾਹ ਦੇ ਬਗੀਚੇ, ਅਤੇ ਚੰਬੇ ਤੇ ਕੁੱਲੂ ਦੀਆਂ ਵਾਦੀਆਂ ਵਿਚ ਸੇਬ, ਨਾਖਾਂ ਤੇ ਬੀਹਾਂ ਵਰਗੇ ਫਲ ਬਹੁਤ ਹੁੰਦੇ ਹਨ। ਇਸ ਤੋਂ ਛੁੱਟ ਹੁਣ ਸ਼ਹਿਤ ਦੀਆਂ ਮੱਖੀਆਂ ਪਾਲਣ ਦਾ ਕੰਮ ਵੀ ਦਿਨੋ ਦਿਨ ਵਧ ਰਿਹਾ ਹੈ ਤੇ ਕਾਂਗੜੇ ਦੇ ਇਲਾਕੇ ਵਿਚ ਹਰ ਸਾਲ ਕਾਫ਼ੀ ਸ਼ਹਿਤ ਇਕੱਠਾ ਕੀਤਾ ਜਾਂਦਾ ਹੈ।

(੫) ਪੰਜਵਾਂ ਕੰਮ **ਨੌਕਰੀ** ਦਾ ਹੈ। ਜਿਵੇਂ ਪਿੱਛੇ ਦੱਸਿਆ ਹੈ ਕਿ ਪਹਾੜੀ ਲੋਕ ਬੜੇ ਮਿਹਨਤੀ, ਮਜ਼ਬੂਤ ਤੇ ਹੌਸਲੇ ਵਾਲੇ ਹੁੰਦੇ ਹਨ; ਇਸ ਲਈ ਸਰਕਾਰੀ ਫ਼ੌਜ ਤੇ

ਪੁਲਸ ਵਿਚ ਭਰਤੀ ਹੋ ਕੇ ਚੰਗੇ ਸਿਪਾਹੀ ਸਾਬਤ ਹੁੰਦੇ ਹਨ; ਸੋ ਉੱਤਰ-ਪੂਰਬੀ ਇਲਾਕੇ ਦੇ **ਡੋਗਰੇ ਤੇ ਰਾਜਪੂਤ,** ਦੱਖਣ-ਪੱਛਮੀ ਇਲਾਕੇ ਦੇ **ਬਿਲੋਚ ਤੇ ਅਫ਼ਗਾਨ,** ਅਤੇ ਪੱਬੀ ਦੇ ਲੋਕ ਫ਼ੌਜ ਤੇ ਪੁਲਸ ਦੀ ਨੌਕਰੀ ਬਹੁਤ ਕਰਦੇ ਹਨ।

( ੬ ) ਜਿਹੜੇ ਲੋਕ ਨੌਕਰੀ ਜਾਂ ਹਰ ਕੋਈ ਕੰਮ ਨਹੀਂ ਕਰ ਸੱਕਦੇ, ਓਹ ਪੰਜਾਬ ਦੇ ਸ਼ਹਿਰਾਂ ਤੇ ਨਗਰਾਂ ਵਿਚ ਆ ਕੇ **ਮਿਹਨਤ-ਮਜੂਰੀ** ਕਰਦੇ ਹਨ ।

ਪਰ ਪਹਾੜੀ ਲੋਕਾਂ ਕੋਲ ਨਾ ਵਿੱਦਿਆ ਹੈ ਤੇ ਨਾ ਵਪਾਰ ਦੀ ਸੂਝ ਹੈ; ਇਸ ਲਈ ਓਹ ਸਾਰੇ ਕੰਮ ਕਰ ਕੇ ਵੀ ਮਸਾਂ ਗੁਜ਼ਾਰਾ ਹੀ ਕਰਦੇ ਹਨ ਤੇ ਸਦਾ ਗ਼ਰੀਬ ਹੀ ਰਹਿੰਦੇ ਹਨ।

## (ੲ) ਆਉਣ-ਜਾਣ ਦੇ ਵਸੀਲੇ

ਪਹਾੜੀ ਇਲਾਕੇ ਵਿਚ ਥਾਂ ਥਾਂ ਉੱਚੇ ਉੱਚੇ ਪਹਾੜ ਪਹਾੜੀਆਂ, ਡੂੰਘੀਆਂ ਡੂੰਘੀਆਂ ਖੱਡਾਂ ਤੇ ਉਨ੍ਹਾਂ ਵਿਚ ਵਹਿਣ ਵਾਲੇ ਨਦੀਆਂ-ਨਾਲੇ ਅਣਗਿਣਤ ਹੁੰਦੇ ਹਨ; ਇਸ ਲਈ ਉੱਥੇ ਮਦਾਨੀ ਇਲਾਕੇ ਜਿਹੀਆਂ ਸੜਕਾਂ ਨਹੀਂ, ਸਗੋਂ ਬੜੇ ਬਿਖੜੇ ਤੇ ਭੀੜੇ ਜੇਹੇ ਰਾਹ ਹੁੰਦੇ ਹਨ, ਜਿਨ੍ਹਾਂ ਵਿਚ ਗੱਡੇ-ਗੱਡੀਆਂ ਜਾਂ ਮੋਟਰਾਂ-ਲਾਰੀਆਂ ਨਹੀਂ ਚਲ ਸੱਕਦੀਆਂ, ਸਗੋਂ ਪਹਾੜੀ ਲੋਕ **ਪੈਦਲ** ਤੁਰਦੇ ਹਨ ਤੇ ਲੋੜ ਅਨੁਸਾਰ ਮਣ ਮਣ ਦੋ ਦੋ ਮਣ ਭਾਰ ਪਿੱਠ ਪੁਰ ਚੁੱਕ ਲੈਂਦੇ ਹਨ ਜਾਂ **ਘੋੜੇ, ਟੱਟੂ ਤੇ ਖ਼ੱਚਰ** ਆਦ ਤੋਂ ਕੰਮ ਲੈਂਦੇ ਹਨ।

ਹਾਂ, ਹੁਣ ਸਰਕਾਰ ਅੰਗਰੇਜ਼ੀ ਦੀ ਬਰਕਤ ਨਾਲ ਕਿਤੇ ਕਿਤੇ ਕੋਈ ਕੱਚੀ ਜਾਂ ਪੱਕੀ ਸੜਕ ਬਣ ਗਈ ਹੈ ਤੇ

ਨਦੀਆਂ-ਨਾਲਿਆਂ ਪੁਰ ਪੱਕੇ ਪੁਲ ਵੀ ਬੱਝ ਗਏ ਹਨ; ਇਸ ਲਈ ਆਵਾ-ਜਾਈ ਕੁਝ ਸੌਖੀ ਹੋ ਗਈ ਹੈ ਤੇ ਸੜਕਾਂ ਪੁਰ **ਗੱਡੇ ਗੱਡੀਆਂ** ਤੇ **ਮੋਟਰਾਂ-ਲਾਰੀਆਂ** ਵੀ ਚੱਲਣ ਲੱਗ ਪਈਆਂ ਹਨ।

ਇਸ ਤੋਂ ਛੁੱਟ ਕੁਝ ਰੇਲ ਦੀਆਂ ਸੜਕਾਂ ਵੀ ਬਣਾਈਆਂ ਗਈਆਂ ਹਨ; ਜਿਵੇਂ ਉੱਤਰ-ਪੂਰਬੀ ਗੁੱਠ ਵਿਚ ਰੇਲ ਦੀ ਇਕ ਸੜਕ ਅੰਬਾਲੇ ਤੋਂ ਕਾਲਕਾ ਹੁੰਦੀ ਹੋਈ ਸ਼ਿਮਲੇ ਤਕ ਜਾਂਦੀ ਹੈ, ਜਿਸ ਕਰਕੇ ਸ਼ਿਮਲੇ ਵਰਗੇ ਠੰਢੇ ਥਾਵਾਂ ਪੁਰ ਆਉਣਾ-ਜਾਣਾ ਸੌਖਾ ਹੋ ਗਿਆ ਹੈ, ਅਤੇ ਦੂਜੀ ਪਠਾਨ ਕੋਟ ਤੋਂ ਕਾਂਗੜੇ ਦੀ ਵਾਦੀ ਵਿੱਚੋਂ ਲੰਘਦੀ ਹੋਈ ਰਿਆਸਤ ਮੰਡੀ ਦੇ ਬਿਜਲੀ ਵਾਲੇ ਕਾਰਖ਼ਾਨੇ ਤਕ ਪਹੁੰਚਦੀ ਹੈ, ਜਿਸ ਦੁਆਰਾ 'ਜੁਆਲਾ-ਮੁਖੀ' ਤੇ 'ਬੈਜਨਾਥ' ਵਰਗੇ ਤੀਰਥਾਂ ਪੁਰ ਜਾਣਾ ਅਤੇ ਉਸ ਇਲਾਕੇ ਦੇ ਸੇਬ, ਨਾਖਾਂ ਤੇ ਬੀਹਾਂ ਵਰਗੇ ਫਲ-ਮੇਵੇ ਮਦਾਨੀ ਇਲਾਕੇ ਵਿਚ ਲਿਆਉਣੇ ਸੌਖੇ ਹੋ ਗਏ ਹਨ।

ਇੱਸੇ ਤਰ੍ਹਾਂ ਪੱਛਮੀ ਇਲਾਕੇ ਵਿਚ ਵੀ ਰੇਲ ਦੀਆਂ ਕਈ ਸੜਕਾਂ ਹਨ, ਜਿਨ੍ਹਾਂ ਦੁਆਰਾ 'ਖੀਉੜੇ' ਤੇ 'ਕਾਲਾ ਬਾਗ' ਦੀਆਂ ਖਾਣਾਂ ਤਕ ਅਤੇ ਪੱਛਮੀ ਦੱਰਿਆਂ ਦੀਆਂ ਛਾਉਣੀਆਂ (ਪਿਸ਼ੌਰ, ਕੋਹਾਟ, ਬੰਨੂੰ ਤੇ ਕੋਇਟਾ)ਤੀਕ ਪਹੁੰਚਣਾ ਆਸਾਨ ਹੋ ਗਿਆ ਹੈ। ਇਸ ਤੋਂ ਛੁੱਟ ਏਹਨਾਂ ਹੀ ਰੇਲਾਂ ਦੀ ਬਰਕਤ ਨਾਲ ਪੱਛਮੀ ਦੇਸਾਂ ਨਾਲ ਸਾਡਾ ਵਪਾਰ ਬਹੁਤ ਵਧ ਗਿਆ ਹੈ, ਜਿਸ ਕਰਕੇ ਪਿਸ਼ੌਰ, ਕੋਹਾਟ, ਬੰਨੂੰ ਤੇ ਕੋਇਟਾ ਆਦ ਥਾਵਾਂ ਦੇ ਵਪਾਰੀ ਲੋਕ ਬੜੇ ਧਨਾਢ ਹੋ ਗਏ ਹਨ ਤੇ ਬੜੀਆਂ ਮੌਜਾਂ ਵਿਚ ਹਨ।

ਮੁੱਕਦੀ ਗੱਲ ਇਹ ਕਿ ਪੰਜਾਬ ਦੇ ਪਹਾੜ ਜੰਗਲਾਂ,

ਘਾਹਾਂ, ਖਾਣਾਂ, ਦਰਿਆਵਾਂ ਤੇ ਆਬਸ਼ਾਰਾਂ ਕਰਕੇ ਦੌਲਤ ਦਾ ਅਮੁੱਕ ਭੰਡਾਰ ਹਨ; ਪਰ ਇਸ ਦੌਲਤ ਨੂੰ ਪ੍ਰਾਪਤ ਕਰਨ ਲਈ ਅੰਗਰੇਜ਼ਾਂ ਜੇਹੀ ਸਿਆਣਪ ਤੇ ਹਿੰਮਤ ਦੀ ਲੋੜ ਹੈ, ਜਿਨ੍ਹਾਂ ਨੇ ਇਨ੍ਹਾਂ ਚੀਜ਼ਾਂ ਪੁਰ ਕਾਬੂ ਪਾ ਕੇ ਸਾਬਤ ਕਰ ਦਿੱਤਾ ਹੈ ਕਿ ਕੁਦਰਤੀ ਚੀਜ਼ਾਂ ਕੋਲੋਂ ਡਰਨ ਦੀ ਥਾਂ ਕੰਮ ਲੈਣ ਨਾਲ ਕੌਮਾਂ ਦੀ ਕਿਸਮਤ ਬਦਲ ਸੱਕਦੀ ਹੈ। ਨਿਚੋੜ ਇਹ ਕਿ:—

੧. ਪਰਬਤ ਸਾਡਾ ਬਰਫ਼ਾਂ ਵਾਲਾ,
ਸਭ ਤੋਂ ਵੱਡਾ ਹਿੰਦ-ਰਖਵਾਲਾ,
ਸਾਨੂੰ ਚੀਲ੍ਹ ਦਿਆਰ ਵੀ ਦੇਵੇ,
ਸੇਬ ਅਖ਼ਰੋਟ ਤੇ ਨਾਖ਼ਾਂ ਮੇਵੇ,
ਠੰਢੇ ਥਾਉਂ ਅਰੋਗਤਾ ਵਾਲੇ,
ਮਰੀ, ਕਸੌਲੀ, ਸ਼ਿਮਲੇ ਵਾਲੇ।
ਨਦੀਆਂ-ਨਾਲੇ ਭਰ ਭਰ ਵਹਿੰਦੇ,
'ਵਾਹ ਹਿਮਾਲਾ!' ਸਾਰੇ ਕਹਿੰਦੇ।

੨. ਦੂਨ ਦੀ ਵਾਦੀ ਬੜੀ ਨਿਰਾਲੀ,
ਨਦੀਆਂ, ਨਾਲਿਆਂ, ਸੋਮਿਆਂ ਵਾਲੀ,
ਚੌਲ ਤੇ ਗੰਨੇ ਖ਼ੂਬ ਉਗਾਂਦੀ।
ਮਿੱਠੇ ਮਿੱਠੇ ਅੰਬ ਚੁਪਾਂਦੀ।
ਰਾਖੇ ਉਸ ਦੇ ਪਰਬਤ ਖੜੇ,
ਉੱਚੇ ਉੱਚੇ, ਸੁਹਣੇ ਬੜੇ।
ਵਾਸੀ ਉਸ ਦੇ ਕਰਮਾਂ ਵਾਲੇ,
ਖਾਂਦੇ ਚੰਗਾ, ਰਹਿਣ ਸੁਖਾਲੇ।

੩. ਖੀਉੜੇ ਵਾਲਾ ਲੂਣ-ਪਹਾੜ,
ਉੱਤੋਂ ਦਿੱਸਦੈ ਬੜਾ ਉਜਾੜ,

ਰੁੱਖ-ਬੂਟਾ ਅਕਸਰ ਕੰਡਿਆਲਾ,
ਹਰਿਆ ਨਹੀਂ ਇਹ ਵਾਂਗ ਹਿਮਾਲਾ।
ਪਰ ਅੰਦਰੋਂ ਹੈ ਗੁਣ-ਭਰਪੂਰ,
ਲੱਖਾਂ ਮਣ ਕੱਢ ਦੇਂਦਾ ਲੂਣ।
ਖਾ ਖਾ ਲੂਣ ਕਹੇ ਜਗ ਸਾਰਾ—
"ਲੰਮੀਆਂ ਉਮਰਾਂ ਲੂਣ-ਪਹਾੜਾ!"

੪. ਸੁਲੇਮਾਨ ਪਰਬਤ ਇਕ ਐਸਾ,
ਦੇਵੇ ਕੁਝ ਨਾ ਧੇਲਾ-ਪੈਸਾ,
ਦੱਰਿਆਂ ਕਰਕੇ ਬੜਾ ਕੁਲੱਖਣਾ,
ਰੁੱਖ-ਬੂਟੇ ਤੋਂ ਬਿਲਕੁਲ ਸੱਖਣਾ।
ਜੇਕਰ ਇਸ ਵਿਚ ਦਰੇ ਨ ਹੁੰਦੇ,
ਤਾਂ ਫਿਰ ਹਿੰਦੀ ਡਰੇ ਨ ਹੁੰਦੇ,
ਨਾ ਕੋਈ ਲੁੱਟ ਮਚਾਂਦਾ ਆ ਕੇ,
ਨਾ ਕੋਈ ਜਾਂਦਾ ਮੰਦਰ ਢਾ ਕੇ,
ਸੁੱਖੀ ਸਾਂਦੀਂ ਵੱਸਦੇ ਸਾਰੇ,
ਕੋਈ ਨਾ ਸੁੱਕਦਾ ਡਰ ਦੇ ਮਾਰੇ।

੫. ਪਰ ਸਰਕਾਰ ਅਸਾਡੀ ਸਿਆਣੀ,
ਵਾਹਵਾ ਸੁਖ ਦੀ ਜੁਗਤ ਪਛਾਣੀ:
ਨਾਲ ਛਾਉਣੀਆਂ ਰਾਖੀ ਕਰਦੀ,
ਦੱਰਿਆਂ ਤੋਂ ਹੁਣ ਮੂਲ ਨ ਡਰਦੀ।
ਇਸ ਤੋਂ ਸਾਨੂੰ ਸਿੱਖਿਆ ਮਿਲਦੀ,
ਤਾਕਤ ਤਕੜੀ ਕਰ ਲਓ ਦਿਲ ਦੀ।
ਕੁਦਰਤ ਕੋਲੋਂ ਭੈ ਨਾ ਖਾਓ,
ਕਿਸਮਤ ਅਪਣੀ ਆਪ ਬਣਾਓ।

# ਪ੍ਰਸ਼ਨ

੧. ਦੱਸੋ, ਹਿਮਾਲਾ ਤੋਂ ਸਾਨੂੰ ਕੀ ਲਾਭ ਹਨ, ਤੇ ਸੁਲੇਮਾਨ ਤੋਂ ਕੀ ਘਾਟੇ ?
੨. ਹਿਮਾਲਾ ਦੇ ਜੰਗਲਾਂ ਵਿਚ ਕਿਹੜੇ ਕਿਹੜੇ ਰੁੱਖ ਬਹੁਤ ਹੁੰਦੇ ਹਨ, ਤੇ ਲੂਣ ਦੇ ਪਹਾੜ ਪੁਰ ਕਿਹੜੇ ਕਿਹੜੇ ?
੩. ਦੂਨ ਦੀ ਘਾਟੀ ਵਿਚ ਕਿਹੜੀਆਂ ਕਿਹੜੀਆਂ ਚੀਜ਼ਾਂ ਬਹੁਤ ਪੈਦਾ ਹੁੰਦੀਆਂ ਹਨ, ਤੇ ਉੱਥੋਂ ਦੇ ਲੋਕਾਂ ਦਾ ਗੁਜ਼ਾਰਾਂ ਕਿਹੋ ਜਿਹਾ ਹੈ ?
੪. ਸੁਲੇਮਾਨ ਪਰਬਤ ਵਿਚ ਦੱਰੇ ਕਿਹੜੇ ਕਿਹੜੇ ਹਨ ਤੇ ਉਨ੍ਹਾਂ ਦੀ ਰਾਖੀ ਲਈ ਛਾਉਣੀਆਂ ਕਿਹੜੀਆਂ ਕਿਹੜੀਆਂ ?
੫. ਲੂਣ ਦਾ ਪਹਾੜ ਖੁਸ਼ਕ ਤੇ ਉਜਾੜ ਕਿਉਂ ਹੈ, ਤੇ ਉਸ ਵਿਚ ਕਿਹੜੀਆਂ ਕਿਹੜੀਆਂ ਖਾਣਾਂ ਕਿੱਥੇ ਕਿੱਥੇ ਹਨ ?
੬. ਹਿਮਾਲਾ ਪਰਬਤ ਪੁਰ ਅਰੋਗਤਾ-ਦਾਇਕ ਅਸਥਾਨ ਕਿਹੜੇ ਕਿਹੜੇ ਹਨ, ਤੇ ਉੱਥੇ ਬਹੁਤੀ ਰੌਣਕ ਕਿਹੜੀ ਰੁੱਤ ਵਿਚ ਹੁੰਦੀ ਹੈ ?
੭. ਓਹਲ ਕੀ ਹੈ, ਕਿੱਥੇ ਵਾਕਿਆ ਹੈ ਤੇ ਕਿਉਂ ਮਸ਼ਹੂਰ ਹੈ ?
੮. ਪਹਾੜੀ ਇਲਾਕੇ ਵਿਚ ਰੇਲ ਦੀਆਂ ਸੜਕਾਂ ਕਿਹੜੀਆਂ ਕਿਹੜੀਆਂ ਹਨ, ਤੇ ਉਨ੍ਹਾਂ ਤੋਂ ਲੋਕਾਂ ਨੂੰ ਕੀ ਲਾਹ ਪਹੁੰਚਿਆ ਹੈ ?
੯. ਪਹਾੜੀ ਲੋਕਾਂ ਦੇ ਗੁਣ-ਸੁਭਾਉ ਤੇ ਕੰਮ ਦੱਸੋ।
੧੦. ਭੇਡਾਂ ਪਾਲਣ ਦਾ ਤੀਹਰਾ ਨਫਾ ਕੀ ਹੈ ?
੧੧. ਪਹਾੜਾਂ ਵਿਚ ਪਿੰਡ ਕਿਉਂ ਨਹੀਂ ਹੁੰਦੇ ?
੧੨. ਪੰਜਾਬ ਵਿਚ ਪਹਾੜੀ ਲੱਕੜਾਂ ਦੀਆਂ ਮੰਡੀਆਂ ਕਿੱਥੇ ਕਿੱਥੇ ਹਨ ?
੧੩. ਪਹਾੜਾਂ ਵਿਚ ਆਉਣ-ਜਾਣ ਦੇ ਵਸੀਲੇ ਕਿਹੜੇ ਕਿਹੜੇ ਹਨ ?
੧੪. ਨਕਸ਼ੇ ਵਿਚੋਂ ਹੇਠਾਂ ਲਿਖੇ ਥਾਂ ਲੱਭੋ:–ਖੀਉੜਾ, ਕੋਇਟਾ, ਮਰੀ, ਡਲਹੌਜ਼ੀ, ਸ਼ਿਮਲਾ, ਪਠਾਨ ਕੋਟ, ਕਾਲਕਾ, ਡੰਡੋਤ ਤੇ ਦੁਰਾਹਾ।
੧੫. ਦੱਸੋ, ਕਿਉਂ ਹਿਮਾਲਾ ਪੁਰ ਵੱਡੇ ਵੱਡੇ ਰੁੱਖਾਂ ਦੇ ਜੰਗਲ ਹਨ, ਤੇ ਸੁਲੇਮਾਨ ਪਰਬਤ ਪੁਰ ਕੋਈ ਰੁੱਖ ਨਹੀਂ ?
੧੬. ਪਹਾੜਾਂ ਵਿਚ ਦੌਲਤ ਬਹੁਤ ਹੈ, ਤਾਂ ਵੀ ਪਹਾੜੀ ਲੋਕ ਗ਼ਰੀਬ ਕਿਉਂ ਹਨ ?

# ੬. ਪੰਜਾਬ ਦਾ ਪਠਾਰੀ ਹਿੱਸਾ

**ਟਿਕਾਣਾ**—ਪੰਜਾਬ ਦਾ ਪਠਾਰੀ ਹਿੱਸਾ ਸਿੰਧ ਦਰਿਆ ਤੇ ਜਿਹਲਮ ਦਰਿਆ ਦੇ ਵਿਚਾਲੇ ਲੂਣ ਦੇ ਪਹਾੜ ਤੋਂ ਉੱਤਰ ਵੱਲ ਅਤੇ ਹਿਮਾਲਾ ਪਰਬਤ ਦੀਆਂ ਪੱਛਮੀ ਸ਼ਾਖ਼ਾਂ (ਮਰੀ ਆਦਿਕ ਪਹਾੜਾਂ) ਤੋਂ ਦੱਖਣ ਵੱਲ ਹੈ। ਇਸ ਵਿਚ ਰਾਵਲ-ਪਿੰਡੀ, ਜਿਹਲਮ ਤੇ ਅਟਕ ਦੇ ਜ਼ਿਲੇ ਸ਼ਾਮਲ ਹਨ।

**ਧਰਤੀ**—ਇਹ ਇਲਾਕਾ ਸਮੁੰਦਰ ਦੇ ਤਲ ਤੋਂ ਇਕ ਹਜ਼ਾਰ ਫ਼ੁੱਟ ਤੋਂ ਦੋ ਹਜ਼ਾਰ ਫ਼ੁੱਟ ਤਕ ਉੱਚਾ ਹੈ। ਇਸ ਵਿਚ ਥਾਂ ਥਾਂ ਖੱਡਾਂ ਤੇ ਛੋਟੀਆਂ ਛੋਟੀਆਂ ਪਹਾੜੀਆਂ ਬਹੁਤ ਹੋਣ ਕਰਕੇ ਧਰਤੀ ਬੜੀ ਉੱਚੀ-ਨੀਵੀਂ ਤੇ ਪਥਰੀਲੀ ਹੈ; ਇਸ ਲਈ ਵਾਹੀ ਲਈ ਜ਼ਮੀਨ ਕਿਧਰੇ ਉੱਚੇ ਉੱਚੇ ਮੈਦਾਨਾਂ ਪੁਰ ਹੈ ਤੇ ਕਿਧਰੇ ਨੀਵੀਆਂ ਘਾਟੀਆਂ ਵਿਚ, ਜੋ ਰਕਬੇ ਵਿਚ ਇੰਨੀ ਥੋੜੀ ਹੈ ਕਿ ਬਹੁਤੇ ਮਨੁੱਖਾਂ ਨੂੰ ਪਾਲ ਨਹੀਂ ਸੱਕਦੀ; ਇਸ ਲਈ ਇੱਥੇ ਵੱਸੋਂ ਘੱਟ ਹੈ ਤੇ ਪਿੰਡ ਦੂਰ ਦੂਰ ਹਨ।

**ਆਬ-ਹਵਾ**—ਇੱਥੇ ਉਨ੍ਹਾਲ-ਸਿਆਲ ਦੋਵੇਂ ਕਰੜੇ ਹੁੰਦੇ ਹਨ, ਵਰਖਾ-ਰੁੱਤ ਕੇਵਲ ਦੋ ਮਹੀਨੇ (ਸਾਵਣ ਤੇ ਭਾਦਰੋਂ ਵਿਚ) ਅਤੇ ਥੋੜੀ ਜਿਹੀ ਵਰਖਾ ਪੋਹ-ਮਾਘ ਵਿਚ ਹੁੰਦੀ ਹੈ; ਇਸ ਲਈ ਇੱਥੋਂ ਦੀ ਆਬ-ਹਵਾ ਖ਼ੁਸ਼ਕ ਹੈ, ਜੋ ਸਿਹਤ ਲਈ ਬੜੀ ਚੰਗੀ ਹੈ ਤੇ ਪਠਾਰੀ ਲੋਕਾਂ ਨੂੰ ਬੜਾ ਤਕੜਾ ਤੇ ਨਰੋਆ ਰੱਖਦੀ ਹੈ।

**ਪੈਦਾਵਾਰ**—ਇੱਥੇ ਨਾ ਨਹਿਰਾਂ ਹਨ ਤੇ ਨਾ ਆਮ ਖੂਹ (ਨਹਿਰਾਂ ਇਸ ਲਈ ਕਿ ਦਰਿਆ ਬਹੁਤ ਨੀਂਵੇ ਵੱਗਦੇ ਹਨ

ਤ ਉਨ੍ਹਾਂ ਦਾ ਪਾਣੀ ਪੱਬੀ ਦੀਆਂ ਉੱਚੀਆਂ ਜ਼ਮੀਨਾਂ ਪੁਰ ਚੜ੍ਹ ਨਹੀਂ ਸੱਕਦਾ; ਅਤੇ ਖੂਹ ਇਸ ਲਈ ਕਿ ਮੈਰਿਆਂ ਦੀ ਧਰਤੀ ਬੜੀ ਕਰੜੀ ਹੈ ਤੇ ਉੱਥੇ ਸੌਖੀਤਰ੍ਹਾਂ ਖੂਹ ਲੱਗ ਹੀ ਨਹੀਂ ਸੱਕਦੇ); ਇਸ ਲਈ ਫ਼ਸਲਾਂ ਦਾ ਹੋਣਾ ਨਿਰਾ ਵਰਖਾ ਦੇ ਆਸਰੇ ਹੈ, ਜੇ ਵੇਲੇ ਸਿਰ ਹੋ ਜਾਏ, ਤਾਂ ਸਾਵਣ-ਭਾਦਰੋਂ ਦੇ ਮੀਂਹਾਂ ਨਾਲ **ਬਾਜਰਾ, ਜੁਆਰ** ਤੇ **ਮਕਈ** ਆਦ, ਅਤੇ ਪੋਹ-ਮਾਘ ਦੀ ਥੋੜੀ ਜੇਹੀ ਵਖਰਾ ਨਾਲ **ਕਣਕ, ਸਰ੍ਹੋਂ** ਤੇ **ਤਾਰਾਮੀਰਾ,** ਆਦ, ਜਿਨਸਾਂ ਕਾਫ਼ੀ ਹੋ ਜਾਂਦੀਆਂ ਹਨ । ਛਦੀਆਂ-ਨਾਲਿਆਂ ਦੀਆਂ ਘਾਟੀਆਂ ਵਿਚ ਜਿੱਥ ਖੂਹ ਸੌਖੀ ਤਰ੍ਹਾਂ ਲੱਗ ਸੱਕਦੇ ਹਨ, ਹਰ ਤਰ੍ਹਾਂ ਦੀਆਂ ਸਬਜ਼ੀਆਂ-ਤਰਕਾਰੀਆਂ, ਮਕਈ, ਕਪਾਹ ਤੇ ਕਮਾਦ ਵਰਗੀਆਂ ਚੀਜ਼ਾਂ ਵੀ ਕਾਫ਼ੀ ਹੋ ਜਾਂਦੀਆਂ ਹਨ ਤੇ ਲੋਕਾਂ ਨੂੰ ਔੜ-ਮੌੜ ਦੀ ਪਰਵਾਹ ਘੱਟ ਹੁੰਦੀ ਹੈ।

ਪਹਾੜੀਆਂ ਕਈ ਤਾਂ ਰੁੱਖ-ਬੂਟੇ ਤੋਂ ਬਿਲਕੁਲ ਸੱਖਣੀਆਂ ਹਨ ਤੇ ਕਈਆਂ ਪੁਰ ਕਾਹੂ, ਫੁਲਾਹੀ ਤੇ ਕਰੀਰ ਵਰਗੇ ਕੰਡਿਆਲੇ ਰੁੱਖ ਉੱਗ ਆਉਂਦੇ ਹਨ, ਜੋ ਲੋਕਾਂ ਦੀਆਂ ਬਾਲਣ ਆਦ ਦੀਆਂ ਲੋੜਾਂ ਨੂੰ ਪੂਰਾ ਕਰ ਦੇਂਦੇ ਹਨ। ਇਨ੍ਹਾਂ ਤੋਂ ਛੁੱਟ 'ਤਰੱਕੀ', (ਜ਼ਿਲਾ ਜਿਹਲਮ) ਦੇ ਪਹਾੜ ਚੋਂ ਚੂਨੇ-ਰੋੜੀ ਦਾ ਪੱਥਰ, 'ਵਾਹ' (ਜ਼ਿਲਾ ਅਟਕ) ਦੀ ਪਹਾੜੀ ਵਿੱਚੋਂ ਸੀਮਿੰਟ ਦਾ ਪੱਥਰ, ਤੇ 'ਖੌੜ' (ਜ਼ਿਲਾ ਅਟਕ) ਦੀ ਧਰਤੀ ਵਿੱਚੋਂ ਮਿੱਟੀ ਦਾ ਤੇਲ ਬਹੁਤ ਨਿਕਲਦਾ ਹੈ।

**ਲੋਕਾਂ ਦੇ ਗੁਣ-ਸੁਭਾਉ ਤੇ ਕੰਮ**—ਇਸ ਇਲਾਕੇ ਦੇ ਜ਼ਿਮੀਂਦਾਰ ਜੋ ਬਾਹਲੇ ਮੁਸਲਮਾਨ ਹਨ ਤੇ ਪਿੰਡਾਂ ਵਿਚ ਵੱਸਦੇ ਹਨ, ਬੜੇ ਮਜ਼ਬੂਤ, ਮਿਹਨਤੀ, ਅਣਥੱਕ ਤੇ ਦਲੇਰ

ਹੁੰਦੇ ਹਨ ਅਤੇ ਆਮ ਤੌਰ ਪੁਰ **ਵਾਹੀ** ਦਾ ਕੰਮ ਕਰਦੇ ਹਨ ਜਾਂ ਭੇਡਾਂ-ਬੱਕਰੀਆਂ, ਗਊਆਂ-ਬਲਦ ਤੇ ਊਠ ਆਦਿਕ **ਪਸੂ ਪਾਲਦੇ** ਹਨ; ਕਈ ਫ਼ੌਜ ਤੇ ਪੁਲਸ ਦੀ **ਨੌਕਰੀ** ਵੀ ਕਰਦੇ ਹਨ; ਅਤੇ ਜਿਹੜੇ ਵਾਹੀ ਜਾਂ ਨੌਕਰੀ ਨਹੀਂ ਕਰ ਸੱਕਦੇ, ਓਹ **ਮਿਹਨਤ-ਮਜੂਰੀ** ਕਰ ਕੇ ਆਪਣਾ ਗੁਜ਼ਾਰਾ ਕਰਦੇ ਹਨ; ਪਰ ਘੱਟ ਪੜ੍ਹੇ ਹੋਣ ਕਰਕੇ ਵਪਾਰ ਤੋਂ ਬਿਲਕੁਲ ਨਾ-ਵਾਕਬ ਹਨ; ਇਸ ਲਈ ਸਾਰੇ ਪਾਪੜ ਵੇਲ ਕੇ ਵੀ ਮਸਾਂ ਗੁਜ਼ਾਰੇ ਵਿਚ ਰਹਿੰਦੇ ਹਨ ਤੇ ਬਹੁਤੇ ਸੁਖਾਲੇ ਨਹੀਂ ਹੁੰਦੇ।

ਏਹਨੀਂ ਦੇ ਟਾਕਰੇ ਪੁਰ ਗ਼ੈਰ-ਜ਼ਿਮੀਂਦਾਰ ਜਾਂ ਹਿੰਦੂ ਤੇ ਸਿੱਖ ਬੜੇ ਸਿਆਣੇ, ਪੜ੍ਹੇ-ਲਿਖੇ ਤੇ ਵਪਾਰ ਵਿਚ ਹੁਸ਼ਿਆਰ ਹੋਣ ਕਰਕੇ ਜ਼ਿਮੀਂਦਾਰਾਂ ਨਾਲੋਂ ਹਰ ਤਰ੍ਹਾਂ ਸੁਖਾਲੇ ਤੇ ਚੰਗੀ ਹਾਲਤ ਵਿਚ ਰਹਿੰਦੇ ਹਨ। ਇਨ੍ਹਾਂ ਦੇ ਮੁੱਖ ਕੰਮ **ਦੁਕਾਨਦਾਰੀ, ਸ਼ਾਹੂਕਾਰਾ ਤੇ ਵਪਾਰ** ਹਨ ਅਤੇ ਕਈ ਫ਼ੌਜ ਜਾਂ ਪੁਲਸ ਵਿਚ ਵੀ ਭਰਤੀ ਹੁੰਦੇ ਹਨ।

**ਆਉਣ-ਜਾਣ ਦੇ ਵਸੀਲੇ**—ਇਸ ਇਲਾਕੇ ਵਿਚ ਖੱਡਾਂ, ਗਾੜ੍ਹਾਂ ਤੇ ਪਹਾੜੀਆਂ ਬਹੁਤ ਹੋਣ ਕਰਕੇ ਓਂ ਤਾਂ ਆਵਾ-ਜਾਈ ਕੁਝ ਔਖੀ ਹੈ ਤੇ ਲੋਕੀਂ ਆਮ ਤੌਰ ਪੁਰ ਊਠਾਂ-ਘੋੜਿਆਂ ਤੇ ਖੋਤਿਆਂ-ਖੱਚਰਾਂ ਤੋਂ ਹੀ ਕੰਮ ਲੈਂਦੇ ਹਨ; ਪਰ ਹੁਣ ਕੁਝ ਚਿਰ ਤੋਂ ਪੱਕੀਆਂ ਸੜਕਾਂ ਇੰਨੀਆਂ ਬਣ ਗਈਆਂ ਹਨ ਕਿ ਥਾਂ ਥਾਂ ਮੋਟਰਾਂ-ਲਾਰੀਆਂ ਦੌੜਦੀਆਂ ਫਿਰਦੀਆਂ ਹਨ ਤੇ ਆਵਾ-ਜਾਈ ਬੜੀ ਸੌਖੀ ਹੋ ਗਈ ਹੈ; ਜਿਵੇਂ:—

(੧) ਜਰਨੈਲੀ ਸੜਕ—ਜੋ ਹਿੰਦੁਸਤਾਨ ਦੇ ਧੁਰ ਪੂਰਬ ਤੋਂ ਚਲ ਕੇ ਪਿਸ਼ੌਰ ਤਕ ਜਾਂਦੀ ਹੈ ਤੇ ਇਸ ਇਲਾਕੇ ਵਿੱਚੋਂ ਜਿਹਲਮ, ਰਾਵਲਪਿੰਡੀ, ਟੈਕਸਿਲਾ, ਪੰਜਾ ਸਾਹਿਬ, ਕੈਮਲਪੁਰ ਤੇ ਅਟਕ ਵਰਗੀਆਂ ਮਸ਼ਹੂਰ ਥਾਵਾਂ ਦ ਕੋਲੋਂ ਦੀ ਲੰਘਦੀ ਹੈ।

(੨) ਮਰੀ ਰੋਡ—ਜੋ ਰਾਵਲ ਪਿੰਡੀ ਤੋਂ ਉੱਤਰ ਵੱਲ ਮਰੀ ਤਕ ਤੇ ਅੱਗੇ ਤੋੜ ਕਸ਼ਮੀਰ ਦੀ ਵਾਦੀ ਤਕ ਜਾਂਦੀ ਹੈ ਅਤੇ ਕਸ਼ਮੀਰ ਦੇ ਫਲਾਂ ਆਦ ਦੇ ਵਪਾਰ ਨਾਲ ਰਾਵਲਪਿੰਡੀ ਨੂੰ ਭਾਗ ਲਾਉਂਦੀ ਹੈ।

(੩) ਕੋਹਾਟ ਰੋਡ ਜੋ ਰਾਵਲਪਿੰਡੀ ਤੋਂ ਪੱਛਮ ਵੱਲ ਜਰਨੈਲੀ ਸੜਕ ਨਾਲੋਂ 'ਗੋਲੜੇ' ਕੋਲੋਂ ਨਿਖੜ ਕੇ ਫ਼ਤਹਜੰਗ ਤੋਂ ਲੰਘਦੀ ਹੋਈ ਕੋਹਾਟ ਵੱਲ ਜਾਂਦੀ ਹੈ ਤੇ ਸਰਹੱਦੀ ਸੂਬੇ ਦੇ ਇਸ ਹਿੱਸੇ ਨੂੰ ਰਾਵਲਪਿੰਡੀ ਨਾਲ ਜੋੜਦੀ ਹੈ।

(੪) ਖੌੜ ਰੋਡ—ਜੋ ਫ਼ਤਹਜੰਗ ਤੋਂ ਖੌੜ ਤਕ (ਜਿੱਥੇ ਮਿੱਟੀ ਦੇ ਤੇਲ ਦੇ ਖੂਹ ਹਨ) ਤੇ ਉੱਥੋਂ ਅੱਗੇ ਪਿੰਡੀਘੇਬ ਤਕ ਜਾਂਦੀ ਹੈ।

(੫) ਹਜ਼ਾਰਾ ਰੋਡ—ਜੋ ਜਰਨੈਲੀ ਸੜਕ ਨਾਲੋਂ ਹਸਨ-ਅਬਦਾਲ ਕੋਲੋਂ ਨਿਖੜ ਕੇ ਹਰੀਪੁਰ ਹਜ਼ਾਰੇ ਵੱਲ ਜਾਂਦੀ ਹੈ ਤੇ ਅੱਗੇ ਐਬਟਾਬਾਦ ਤੋਂ ਲੰਘਦੀ ਹੋਈ ਮਰੀ ਰੋਡ ਨਾਲ ਜਾ ਮਿਲਦੀ ਹੈ। ਪੁਰਾਣੇ ਸਮੇਂ ਵਿਚ ਕਸ਼ਮੀਰ ਜਾਣ ਲਈ ਇਹੋ ਸੜਕ ਸੀ, ਜੋ ਪਹਿਲਾਂ ਟੈਕਸਿਲੇ ਨੂੰ ਭਾਗ ਲਾਉਂਦੀ ਸੀ ਤੇ ਫਿਰ ਹਸਨ-ਅਬਦਾਲ ਨੂੰ; ਪਰ ਜਦ ਤੋਂ ਮਰੀ ਰੋਡ ਨਿਕਲੀ ਹੈ, ਕਸ਼ਮੀਰ ਦਾ ਸਾਰਾ ਵਪਾਰ ਰਾਵਲਪਿੰਡੀ ਦੇ ਹਿੱਸੇ ਵਿਚ ਆ ਗਿਆ ਹੈ।

ਇਨ੍ਹਾਂ ਪੱਕੀਆਂ ਸੜਕਾਂ ਤੋਂ ਛੁੱਟ ਚਾਰ ਪੰਜ ਰੇਲ ਦੀਆਂ

ਸੜਕਾਂ ਵੀ ਹਨ; ਜਿਵੇਂ:-

(੧) ਪਛਮੋਤਰੀ ਰੇਲ ਦੀ ਵੱਡੀ ਸੜਕ—ਜੋ ਪੰਜਾਬ ਵੱਲੋਂ ਆ ਕੇ ਸਰਹੱਦੀ ਸੂਬੇ ਵੱਲ ਜਾਂਦੀ ਹੈ ਤੇ ਇਸ ਇਲਾਕੇ ਵਿੱਚੋਂ ਜਿਹਲਮ, ਤਰੱਕੀ, ਗੁਜਰਖ਼ਾਨ, ਮੰਦਰਾ, ਰਾਵਲਪਿੰਡੀ ਗੋਲੜਾ, ਟੈਕਸਿਲਾ, ਵਾਹ, ਪੰਜਾ ਸਾਹਿਬ, ਕੈਮਲਪੁਰ ਤੇ ਅਟਕ ਵਰਗੀਆਂ ਮਸ਼ਹੂਰ ਥਾਵਾਂ ਦੇ ਕੋਲੋਂ ਦੀ ਲੰਘਦੀ ਹੋਈ ਇਸ ਇਲਾਕੇ ਨੂੰ ਦੂਰ ਦੂਰ ਤਕ ਪੰਜਾਬ ਤੇ ਸਰਹੱਦੀ ਸੂਬੇ ਨਾਲ ਜੋੜਦੀ ਹੈ ਅਤੇ ਰਾਵਲਪਿੰਡੀ ਦੇ ਵਪਾਰ ਨੂੰ ਚਾਰ ਚੰਨ ਲਾਉਂਦੀ ਹੈ।

(੨) ਮੰਦਰਾ-ਭੌਣ ਰੇਲਵੇ—ਜੋ ਵੱਡੀ ਸੜਕ ਨਾਲੋਂ ਮੰਦਰੇ ਤੋਂ ਨਿਖੜ ਕੇ ਧੰਨੀ ਦੇ ਇਲਾਕੇ ਵੱਲ ਚਕਵਾਲ ਤੇ ਭੌਣ ਤਕ ਜਾਂਦੀ ਹੈ।

(੩) ਕੋਹਾਟ ਲਾਈਨ—ਜੋ ਕੋਹਾਟ ਰੋਡ ਦੇ ਨਾਲ ਨਾਲ ਵੱਡੀ ਸੜਕ ਨਾਲੋਂ ਗੋਲੜੇ ਤੋਂ ਨਿਖੜ ਕੇ ਫ਼ਤਹਜੰਗ ਤੇ ਬਸਾਲ ਤੋਂ ਲੰਘਦੀ ਹੋਈ ਕੋਹਾਟ ਵੱਲ ਜਾਂਦੀ ਹੈ।

(੪) ਬਸਾਲ ਲਾਈਨ—ਜੋ ਵੱਡੀ ਸੜਕ ਨਾਲੋਂ ਕੈਮਲ-ਪੁਰ ਤੋਂ ਨਿਖੜ ਕੇ ਕੋਹਾਟ ਲਾਈਨ ਦੇ ਸਟੇਸ਼ਨ 'ਬਸਾਲ' ਤਕ ਜਾਂਦੀ ਹੈ ਤੇ ਪਿਸ਼ੌਰ ਆਦਿਕ ਥਾਵਾਂ ਤੋਂ ਬੰਨੂੰ-ਕੋਹਾਟ ਵੱਲ ਜਾਣ ਲਈ ਨੇੜੇ ਦਾ ਰਸਤਾ ਬਣਾਉਂਦੀ ਹੈ।

(੫) ਹਵੇਲੀਆਂ ਲਾਈਨ ਜੋ ਵੱਡੀ ਸੜਕ ਨਾਲੋਂ ਟੈਕਸਿਲਾ ਤੋਂ ਨਿਖੜ ਕੇ ਹਰੀਪੁਰ ਹਜ਼ਾਰੇ ਵੱਲ ਜਾਂਦੀ ਹੈ ਤੇ ਐਬਟਾਬਾਦ ਤੋਂ ਉਰੇ 'ਹਵੇਲੀਆਂ' ਤਕ ਪੁੱਜ ਕੇ ਮੁੱਕ ਜਾਂਦੀ ਹੈ।

ਗੱਲ ਕੀ, ਏਹਨਾਂ ਪੱਕੀਆਂ ਤੇ ਰੇਲ ਦੀਆਂ ਕਈਆਂ ਸੜਕਾਂ ਕਰਕੇ ਇਸ ਇਲਾਕੇ ਦੇ ਲੋਕ ਬੜੀ ਮੌਜ ਵਿਚ ਹਨ ਤੇ ਮਦਾਨੀ ਇਲਾਕੇ ਦੇ ਲੋਕਾਂ ਨਾਲੋਂ ਕਿਸੇ ਤਰ੍ਹਾਂ ਪਿੱਛੇ ਨਹੀਂ।

**ਸ਼ਹਿਰ ਤੇ ਕਸਬੇ ਆਦ**--ਇਸ ਇਲਾਕੇ ਵਿਚ ਕੇਵਲ ਤਿੰਨ ਵੱਡੇ ਸ਼ਹਿਰ ਹਨ--ਰਾਵਲਪਿੰਡੀ, ਜਿਹਲਮ ਤੇ ਕੈਮਲਪੁਰ, ਜੋ ਜ਼ਿਲਿਆਂ ਦੇ ਮੁੱਖ ਅਸਥਾਨ, ਰੇਲਵੇ ਸਟੇਸ਼ਨ ਤੇ ਪਰਸਿੱਧ ਛਾਉਣੀਆਂ ਹਨ । ਇਨ੍ਹਾਂ ਵਿੱਚੋਂ ਰਾਵਲਪਿੰਡੀ ਪਠਾਰ ਦਾ ਸਭ ਤੋਂ ਵੱਡਾ ਸ਼ਹਿਰ ਤੇ ਹਿੰਦੁਸਤਾਨ ਦੀ ਸਭ ਤੋਂ ਵੱਡੀ ਛਾਉਣੀ ਹੈ।

ਇਨ੍ਹਾਂ ਸ਼ਹਿਰਾਂ ਤੋਂ ਛੁੱਟ ਅੱਠ ਦਸ ਕਸਬੇ ਵੀ ਹਨ, ਜਿਨ੍ਹਾਂ ਵਿੱਚੋਂ ਗੁਜਰਖ਼ਾਨ, ਚਕਵਾਲ, ਤਲਾਗੰਗਾ, ਪਿੰਡੀਘੇਬ, ਫ਼ਤਹਜੰਗ ਤੇ ਅਟਕ, ਤਸੀਲਾਂ ਦੇ ਮੁੱਖ ਅਸਥਾਨ ਤੇ ਆਪੋ ਆਪਣੇ ਇਲਾਕੇ ਦੀਆਂ ਕੇਂਦਰੀ ਮੰਡੀਆਂ ਹਨ। ਇਨ੍ਹਾਂ ਤੋਂ ਛੁੱਟ ਹੇਠਾਂ ਲਿਖੀਆਂ ਥਾਵਾਂ ਖ਼ਾਸ ਤੌਰ ਪੁਰ ਵੇਖਣ-ਯੋਗ ਹਨ:–

**ਟੈਕਸਿਲਾ**–ਕਦੇ ਹਿੰਦੂ ਰਾਜਿਆਂ ਦੀ ਰਾਜਧਾਨੀ, ਹਿੰਦੁਸਤਾਨ ਦੀ ਮਸ਼ਹੂਰ ਯੂਨੀਵਰਸਿਟੀ ਤੇ ਪਠਾਰ ਦਾ ਸਭ ਤੋਂ ਵੱਡਾ ਸ਼ਹਿਰ ਸੀ; ਫਿਰ ਉਜੜ ਕੇ ਧਰਤੀ ਹੇਠਾਂ ਦੱਬਿਆ ਗਿਆ; ਤੇ ਹੁਣ ਸਰਕਾਰ ਅੰਗਰੇਜ਼ੀ ਦੇ ਉੱਦਮ ਨਾਲ ਇਸ ਦੇ ਦੱਬੇ ਹੋਏ ਖੋਲੇ ਫਿਰ ਕੱਢੇ ਗਏ ਹਨ, ਜੋ ਟੈਕਸਿਲਾ ਸਟੇਸ਼ਨ ਦੇ ਲਾਗੇ ਦੂਰ ਦੂਰ ਤਕ ਖਿੱਲਰੇ ਹੋਏ ਹਨ ਤੇ ਉਸ ਸਮੇਂ ਦੇ ਪਠਾਰੀ ਲੋਕਾਂ ਦੀ ਵਿੱਦਵਤਾ, ਕਾਰੀਗਰੀ ਤੇ ਕਮਾਲ ਨੂੰ ਅੱਖਾਂ ਸਾਹਵੇਂ ਲਿਆ ਧਰਦੇ ਹਨ। ਅੱਜ ਕੱਲ ਇੱਥੇ ਪੱਥਰ ਦੀਆਂ ਕੂੰਡੀਆਂ-ਕੂੰਡੇ ਤੇ ਖਰਲ ਬਹੁਤ ਬਣਦੇ ਹਨ।

**ਪੰਜਾ ਸਾਹਿਬ**–ਸਿੱਖਾਂ ਦਾ ਇਤਿਹਾਸਿਕ ਗੁਰਦੁਆਰਾ ਹੈ। ਇੱਥੇ ਇਕ ਅੱਤ ਠੰਢੇ ਤੇ ਉਮਾਹੂ ਜਲ ਦਾ ਸੁੰਦਰ ਤਲਾ ਹੈ,

ਜਿਸ ਦੇ ਪੂਰਬੀ ਕੰਢੇ ਨਾਲ ਇਕ ਪਹਾੜੀ ਚਟਾਨ ਪੁਰ ਗੁਰੂ ਨਾਨਕ ਸਾਹਿਬ ਦਾ ਪੰਜਾ ਲੱਗਾ ਹੋਇਆ ਹੈ ਤੇ ਪੱਛਮੀ ਕੰਢੇ ਪੁਰ ਬੜਾ ਸ਼ਾਨਦਾਰ ਗੁਰਦੁਆਰਾ ਹੈ, ਜਿੱਥੇ ਹਰ ਪੂਰਨਮਾਸ਼ੀ ਨੂੰ ਤੇ ਵਿਸਾਖੀ ਪੁਰ ਬੜਾ ਭਾਰੀ ਮੇਲਾ ਲੱਗਦਾ ਹੈ।

**ਵਾਹ**–ਪੰਜੇ ਸਾਹਿਬ ਤੋਂ ਮੀਲ-ਡੇਢ ਮੀਲ ਦੀ ਵਿੱਥ ਪੁਰ ਇਕ ਪਿੰਡ ਹੈ, ਜੋ ਪਾਣੀ ਦੇ ਕੱਠਿਆਂ (ਜਾਂ ਖਾਲਿਆਂ) ਤੇ ਬਾਗਾਂ ਕਰਕੇ ਸੱਚਮੁਚ ਵਾਹ ਹੈ। ਇੱਥੇ ਮੁਗ਼ਲ ਬਾਦਸ਼ਾਹਾਂ ਦੇ ਪੁਰਾਣੇ ਮਹੱਲ ਹਨ ਤੇ ਸਟੇਸ਼ਨ ਦੇ ਲਾਗੇ ਸੀਮਿੰਟ ਦਾ ਕਾਰਖ਼ਾਨਾ ਹੈ। ਸਰ ਸਿਕੰਦਰ ਹਯਾਤ ਖ਼ਾਨ, ਪੰਜਾਬ ਦੇ ਮਸ਼ਹੂਰ ਵੱਡੇ ਵਜ਼ੀਰ, ਦਾ ਜਨਮ-ਅਸਥਾਨ ਵੀ ਇਹੋ ਪਿੰਡ ਹੈ।

**ਅਟਕ**–ਦਰਿਆ ਸਿੰਧ ਦੇ ਕਿਨਾਰੇ ਖ਼ਾਸ ਮਹਾਨਤਾ ਦਾ ਇਕ ਪੁਰਾਣਾ ਸ਼ਹਿਰ ਹੈ ਇੱਥੇ ਸਿੰਧ ਦਰਿਆ ਦਾ ਦੂਹਰਾ ਪੁਲ (ਜਿਸ ਦੇ ਉਪਰਲੇ ਹਿੱਸੇ ਤੋਂ ਰੇਲ-ਗੱਡੀ ਤੇ ਹੇਠਲੇ ਹਿੱਸੇ ਤੋਂ ਆਮ ਲੋਕ ਲੰਘਦੇ ਹਨ)ਅਤੇ ਅਕਬਰ ਬਾਦਸ਼ਾਹ ਦਾ ਕਿਲਾ ਵੇਖਣ-ਯੋਗ ਹਨ। ਇਹ ਸਰਹੱਦੀ ਸੂਬੇ ਤੋਂ ਪੰਜਾਬ ਵਿਚ ਆਉਣ ਲਈ ਖ਼ਾਸ ਰਸਤਾ ਹੈ; ਇਸ ਲਈ ਇਹਨੂੰ 'ਪੰਜਾਬ ਦਾ ਦਰਵਾਜ਼ਾ' ਆਖਦੇ ਹਨ ਤੇ ਇਸ ਦੀ ਰਾਖੀ ਲਈ ਕਿਲੇ ਵਿਚ ਫ਼ੌਜ ਹਰ ਵੇਲੇ ਮੌਜੂਦ ਰਹਿੰਦੀ ਹੈ।

**ਫ਼ਤਹਜੰਗ**-ਇੱਥੇ ਮਿੱਟੀ ਦੇ ਤੇਲ ਦੇ ਚਸ਼ਮੇ ਹਨ ਤੇ ਹੁਣ ਹਵਾਈ ਜਹਾਜ਼ਾਂ ਦਾ ਅੱਡਾ ਵੀ ਬਣ ਗਿਆ ਹੈ।

**ਖੌੜ**–ਇੱਥੇ ਮਿੱਟੀ ਦੇ ਤੇਲ ਦੇ ਕਈ ਖੂਹ ਹਨ, ਜਿਨ੍ਹਾਂ ਦਾ ਤੇਲ ਨਲਕਿਆਂ ਰਾਹੀਂ ਰਾਵਲਪਿੰਡੀ ਪਹੁੰਚਾਇਆ ਜਾਂਦਾ

ਹੈ ਤੇ ਉੱਥੇ ਉਹਨੂੰ ਸਾਫ਼ ਕਰਨ ਦਾ ਬੜਾ ਭਾਰੀ ਕਾਰਖ਼ਾਨਾ ਹੈ।

**ਕਿਟਾਸ ਰਾਜ**—ਚਕਵਾਲ ਤੋਂ ਬਾਰਾਂ ਤੇਰਾਂ ਕੋਹਾਂ ਦੀ ਵਾਟ ਪੁਰ ਹੈ। ਇੱਥੇ ਇਕ ਉਮਾਹੂ ਜਲ ਦਾ ਬੜਾ ਡੂੰਘਾ ਤਲਾ ਹੈ, ਜੋ ਹਿੰਦੂਆਂ ਦਾ ਤੀਰਥ ਹੈ ਤੇ ਵਿਸਾਖੀ ਦੇ ਮੇਲੇ ਕਰਕੇ ਮਸ਼ਹੂਰ ਹੈ। ਇੱਥੇ ਪਾਂਡਵਾਂ ਦੇ ਪੁਰਾਣੇ ਮੰਦਰ ਵੀ ਹਨ।

**ਚੋਹਾ ਸੈਦਨ ਸ਼ਾਹ**—ਕਿਟਾਸ ਰਾਜ ਤੋਂ ਡੇਢ ਦੋ ਮੀਲ ਦੀ ਵਿੱਥ ਪੁਰ ਹੈ। ਇੱਥੇ ਇਕ ਕੁਦਰਤੀ ਚਸ਼ਮਾ ਹੈ, ਜਿਸ ਦੇ ਆਸ ਪਾਸ ਸੁਹਣੇ ਸੁਹਣੇ ਬਾਗ਼ ਤੇ ਗੁਲਾਬ ਦੀਆਂ ਫੁਲਵਾੜੀਆਂ ਵੇਖਣ-ਯੋਗ ਹਨ।

**ਕਲਰ ਕਹਾਰ**—ਕਿਟਾਸ ਰਾਜ ਤੋਂ ਸੱਤ ਅੱਠ ਕੋਹ ਦੀ ਵਾਟ ਪੁਰ ਹੈ। ਇੱਥੇ ਇਕ ਬੜੀ ਲੰਮੀ-ਚੌੜੀ ਤੇ ਅਤ ਸੁੰਦਰ ਝੀਲ ਹੈ, ਜੋ ਸੈਰ ਲਈ ਤੇ ਮੁਰਗਾਈਆਂ ਦੇ ਸ਼ਿਕਾਰ ਲਈ ਬੜੀ ਅੱਛੀ ਥਾਂ ਹੈ।

**ਰੁਹਤਾਸ**—ਸ਼ੇਰ ਸ਼ਾਹ ਸੂਰੀ (ਜਿਸ ਨੇ ਜਰਨੈਲੀ ਸੜਕ ਬਣਵਾਈ ਸੀ) ਦਾ ਕਿਲਾ ਤੇ ਕਿਲੇ ਦੇ ਲਾਗੇ ਗੁਰੂ ਨਾਨਕ ਸਾਹਿਬ ਦੀ ਯਾਦਗਾਰ ਚੋਹਾ ਸਾਹਿਬ ਵੇਖਣ-ਯੋਗ ਹਨ।

**ਜਿਹਲਮ**—ਇਮਾਰਤੀ ਲੱਕੜਾਂ ਦੀ ਬੜੀ ਭਾਰੀ ਮੰਡੀ ਹੈ। ਇੱਥੇ ਜਿਹਲਮ ਦਰਿਆ ਤੇ ਉਸ ਦੇ ਪੁਲ ਦਾ ਨਜ਼ਾਰਾ ਬੜਾ ਅਸਚਰਜ ਹੈ।

**ਨਿਚੋੜ ਇਹ** ਕਿ ਜੋ ਕੋਈ ਇਸ ਇਲਾਕੇ ਦੀ ਸੈਰ ਕਰਦਾ ਹੈ, ਉਹ ਆਪਣੀ ਵੇਖੀ-ਸੁਣੀ ਨੂੰ ਇਉਂ ਦੱਸਦਾ ਹੈ ਕਿ:—

੧. ਵਾਹਵਾ ਵੇਖੀ ਭੋਇੰ ਪਠਾਰੀ,
ਉੱਚੀ-ਨੀਵੀਂ ਹੈਗੀ ਸਾਰੀ।
ਪਿਛਲੇ ਕਿੱਸੇ ਯਾਦ ਕਰਾਂਦੀ,
ਹੋਰ ਨਜ਼ਾਰੇ ਕਈ ਵਿਖਾਂਦੀ।

੨. ਵੇਖ ਤਮਾਸ਼ਾ ਟੈਕਸਿਲੇ ਵਾਲਾ,
ਪੰਜਾ ਸਾਹਿਬ ਥਾਉਂ ਨਿਰਾਲਾ।
ਲਾਗੇ ਇਸ ਦੇ ਵਾਹ ਹੈ ਵੱਸਦਾ,
ਮੁਗ਼ਲ-ਮਹੱਲ ਪੁਰਾਣੇ ਦੱਸਦਾ।

੩. ਖੌੜ ਤੋਂ ਨਿਕਲਿਆ ਤੇਲ ਅਮਿੱਤਾ,
ਸੀਮਿੰਟ ਸਾਨੂੰ ਵਾਹ ਨੇ ਦਿੱਤਾ।
ਅਟਕ-ਰੁਹਤਾਸ ਦੇ ਕਿਲੇ ਨਿਰਾਲੇ,
ਅਜਬ ਨਜ਼ਾਰੇ ਪੰਡੀ ਵਾਲੇ।

੪. ਕਲਰ ਕਹਾਰ ਦੀ ਝੀਲ ਨਿਰਾਲੀ,
ਸੈਰ-ਸ਼ਿਕਾਰ ਕਰਾਉਣ ਵਾਲੀ।
ਵਾਹਵਾ ਵੇਖਿਆ ਰਾਜ ਕਿਟਾਸ,
ਚੋਹਾ ਸੈਦਨ ਜਿਸ ਦੇ ਪਾਸ।

੫. ਰੇਲਾਂ-ਸੜਕਾਂ ਮੌਜ ਬਣਾਈ,
ਸੌਖੀ ਹੋ ਗਈ ਆਵਾ-ਜਾਈ।
ਮਰੀ-ਹਜ਼ਾਰਾ ਰੋਡ ਨਿਰਾਲੀ,
ਫਲ ਕਸ਼ਮੀਰੋਂ ਲਿਆਉਣ ਵਾਲੀ।

੬. ਕੇਂਦਰ ਵਧੀਆ ਪਿੰਡੀ ਵਾਲਾ,
ਸੁਹਣਾ ਉਸ ਦਾ ਆਲਾਦੁ-ਆਲਾ।
ਵੇਖ ਕੇ ਆਖੇ ਖ਼ਲਕਤ ਸਾਰੀ,
ਵਾਹਵਾ ਵੇਖੀ ਭੋਇੰ ਪਠਾਰੀ !

# ਪ੍ਰਸ਼ਨ

੧. ਪੰਜਾਬ ਦਾ ਪਠਾਰੀ ਹਿੱਸਾ ਕਿੱਥੇ ਕੁ ਵਾਕਿਆ ਹੈ, ਤੇ ਇਸ ਵਿਚ ਕਿਹੜੇ ਕਿਹੜੇ ਜ਼ਿਲੇ ਸ਼ਾਮਲ ਹਨ ?

੨. ਪਠਾਰੀ ਇਲਾਕੇ ਦੀ ਧਰਤੀ ਕਿਹੋ ਜਿਹੀ ਹੈ, ਇੱਥੇ ਖੂਹ ਕਿਉਂ ਥੋੜੇ ਹਨ ਤੇ ਨਹਿਰਾਂ ਕਿਉਂ ਨਹੀਂ ?

੩. ਪਠਾਰੀ ਇਲਾਕੇ ਦੀ ਆਬ-ਹਵਾ ਕਿਹੋ ਜਿਹੀ ਹੈ, ਤੇ ਲੋਕਾਂ ਦੀ ਸਿਹਤ ਪੁਰ ਉਸ ਦਾ ਕੀ ਅਸਰ ਹੈ ?

੪. ਪਠਾਰੀ ਇਲਾਕੇ ਵਿਚ ਫ਼ਸਲਾਂ, ਰੁੱਖ-ਬੂਟੇ ਤੇ ਧਰਤੀ ਵਿੱਚੋਂ ਨਿਕਲਣ ਵਾਲੀਆਂ ਚੀਜ਼ਾਂ ਕਿਹੜੀਆਂ ਕਿਹੜੀਆਂ ਹੁੰਦੀਆਂ ਹਨ ?

੫. ਪਠਾਰੀ ਲੋਕਾਂ ਦੇ ਸੁਭਾਉ ਕੀ ਕੀ ਹਨ, ਤੇ ਕੰਮ ਕੀ ਕੀ ?

੬. ਪਠਾਰੀ ਇਲਾਕੇ ਵਿਚ ਕਸ਼ਮੀਰ ਜਾਣ ਵਾਲੀਆਂ ਪੱਕੀਆਂ ਸੜਕਾਂ ਕਿਹੜੀਆਂ ਕਿਹੜੀਆਂ ਹਨ, ਤੇ ਰਾਵਲਪਿੰਡੀ ਪੁਰ ਉਨ੍ਹਾਂ ਦਾ ਕੀ ਅਸਰ ਹੈ ?

੭. ਰੇਲ ਦੀ ਵੱਡੀ ਸੜਕ ਪੁਰ ਕਿਹੜੇ ਕਿਹੜੇ ਮਸ਼ਹੂਰ ਸਟੇਸ਼ਨ ਹਨ, ਤੇ ਦੱਸੋ ਕਿ ਉਨ੍ਹਾਂ ਵਿੱਚੋਂ ਜੰਕਸ਼ਨ ਕਿਹੜੇ ਕਿਹੜੇ ਹਨ ?

੮. ਇੱਥੇ ਰੇਲ ਦੀ ਵੱਡੀ ਸੜਕ ਦੀਆਂ ਬ੍ਰਾਂਚ ਲਾਈਨਾਂ ਕਿਹੜੀਆਂ ਕਿਹੜੀਆਂ ਹਨ ਤੇ ਕਿਹੜੇ ਕਿਹੜੇ ਪਾਸੇ ਵੱਲ ਜਾਂਦੀਆਂ ਹਨ ?

੯. ਰਾਵਲਪਿੰਡੀ ਦੀ ਉੱਨਤੀ ਦੇ ਕੀ ਕੀ ਕਾਰਨ ਹਨ, ਅਤੇ ਇਹਨੂੰ ਕਸ਼ਮੀਰ ਦਾ ਦਰਵਾਜ਼ਾ ਕਿਉਂ ਆਖਦੇ ਹਨ ?

੧੦. ਰੁਹਤਾਸ ਦਾ ਕਿਲਾ ਕਿਸ ਨੇ ਬਣਵਾਇਆ ਸੀ, ਅਟਕ ਦਾ ਕਿਲਾ ਕਿਸ ਨੇ, ਅਤੇ ਜਰਨੈਲੀ ਸੜਕ ਕਿਸ ਨੇ ?

੧੧. ਤੁਸੀਂ ਟੈਕਸਿਲੇ ਦੀ ਬਾਬਤ ਕੀ ਜਾਣਦੇ ਹੋ, ਪੰਜਾ ਸਾਹਿਬ ਦੀ ਬਾਬਤ ਕੀ, ਅਤੇ ਵਾਹ ਦੀ ਬਾਬਤ ਕੀ ?

੧੨. ਦੱਸੋ, ਹੇਠਾਂ ਲਿਖੀਆਂ ਚੀਜ਼ਾਂ ਕਿੱਥੇ ਕਿੱਥੇ ਹੁੰਦੀਆਂ ਹਨ:– ਸੀਮਿੰਟ, ਮਿੱਟੀ ਦਾ ਤੇਲ, ਇਮਾਰਤੀ ਲੱਕੜੀ ਤੇ ਚੂਨੇ ਦਾ ਪਥਰ ?

੧੩. ਕਲਰ ਕਹਾਰ, ਕਿਟਾਸਰਾਜ ਤੇ ਚੋਹਾ ਸੈਦਨਸ਼ਾਹ ਕਿਉਂ ਉੱਘੇ ਹਨ?

# ੭. ਪੰਜਾਬ ਦਾ ਮਦਾਨੀ ਹਿੱਸਾ

**ਟਿਕਾਣਾ ਤੇ ਖਿਲਾਰ**—ਪੰਜਾਬ ਦਾ ਮਦਾਨੀ ਹਿੱਸਾ ਜਮਨਾ ਦਰਿਆ ਤੋਂ ਸੁਲੇਮਾਨ ਪਰਬਤ ਤਕ ਫੈਲਿਆ ਹੋਇਆ ਹੈ ਅਤੇ ਪੰਜਾਬ ਦੇ ਪਹਾੜੀ ਤੇ ਪਠਾਰੀ ਹਿੱਸਿਆਂ ਤੋਂ ਦੱਖਣ ਵੱਲ ਹੈ। ਇਹ ਹਿੱਸਾ ਬੜਾ ਲੰਮਾ-ਚੌੜਾ ਹੈ ਤੇ ਇਸ ਵਿਚ ਸਾਰੇ ਪੰਜਾਬ ਦਾ ਤਿੰਨ-ਚੌਥਾਈ ਹਿੱਸਾ ਆ ਜਾਂਦਾ ਹੈ।

**ਧਰਤੀ**—ਇਹ ਮਦਾਨ ਸਮੁੰਦਰ ਦੇ ਤਲ ਤੋਂ ਇਕ ਹਜ਼ਾਰ ਫੁਟ ਨਾਲੋਂ ਘੱਟ ਉੱਚਾ ਹੈ ਤੇ ਪੱਧਰਾ ਅਜੇਹਾ ਹੈ ਕਿ ਪੂਰਬ ਤੋਂ ਪੱਛਮ ਤਕ ਚਲੇ ਜਾਓ, ਕਿਤੇ ਉੱਚੀ-ਨੀਵੀਂ ਥਾਂ ਨਹੀਂ ਲੱਭੇਗੀ। ਇਸ ਦੀ ਮਿੱਟੀ ਜ਼ੋਰ ਵਾਲੀ ਹੈ ਤੇ ਬਹੁਤੀ ਪੈਦਾਵਾਰ ਦਿੰਦੀ ਹੈ। ਇਸ ਦਾ ਕਾਰਨ ਇਹ ਹੈ ਕਿ:—

ਇਸ ਵਿਚ ਵਹਿਣ ਵਾਲੇ ਦਰਿਆ—ਸਤਲੁਜ, ਬਿਆਸ, ਰਾਵੀ, ਚਨਾਬ ਤੇ ਜਿਹਲਮ—ਵਰਖਾ ਦੀ ਰੁੱਤੇ ਇੰਨੇ ਚੜ੍ਹਾਉ ਤੇ ਆ ਜਾਂਦੇ ਹਨ ਕਿ ਉਨ੍ਹਾਂ ਦਾ ਪਾਣੀ ਦੂਰ ਦੂਰ ਤਕ ਲਾਗ-ਲੀਆਂ ਜ਼ਮੀਨਾਂ ਪੁਰ ਚੜ੍ਹ ਜਾਂਦਾ ਹੈ ਤੇ ਆਪਣੇ ਨਾਲ ਲਿਆਂਦੀਹੋਈ ਪਹਾੜੀ ਇਲਾਕੇ ਦੀ ਨਵੀਂ ਮਿੱਟੀ ਤੇ ਰੂੜੀ ਦੀਆਂ ਚੀਜ਼ਾਂ (ਘਾਹ-ਪੱਤੇ ਤੇ ਗੋਹਾ-ਮੇਂਗਣਾਂ ਆਦ;ਘੁਲੀ ਹੋਈ ਹਾਲਤ ਵਿਚ ਉੱਥੇ ਛੱਡ ਜਾਂਦਾ ਹੈ, ਜਿਸ ਕਰਕੇ ਧਰਤੀ ਦੀ ਉਪਰਲੀ ਤਹਿ ਬੜੀ ਨਰਮ ਤੇ ਉਪਜਾਊ ਹੋ ਜਾਂਦੀ ਹੈ ਤੇ ਪੈਦਾਵਾਰ ਬਾਹਲੀ ਦਿੰਦੀ ਹੈ। ਪਰ ਇਹ ਕੰਮ ਹਜ਼ਾਰਾਂ ਵਰ੍ਹਿਆਂ ਤੋਂ ਇੱਸੇ ਤਰ੍ਹਾਂ ਹੁੰਦਾ ਆ ਰਿਹਾ ਹੈ ਤੇ ਵਾਧਾ ਇਹ ਹੈ ਕਿ ਦਰਿਆ ਹਮੇਸ਼ਾਂ ਆਪਣੇ ਵਹਿਣ ਦਾ ਰਸਤਾ ਬਦਲਦੇ ਰਹਿੰਦੇ ਹਨ;

ਜਿਵੇਂ ਰਾਵੀ ਦਰਿਆ ਕਦੇ ਲਾਹੌਰ ਦੇ ਕਿਲ੍ਹੇ ਕੋਲ ਵਹਿੰਦਾ ਸੀ, ਤੇ ਹੁਣ ਉਸ ਤੋਂ ਹਟ ਕੇ ਕਾਫ਼ੀ ਦੂਰ ਪਰੇ ਚਲਾ ਗਿਆ ਹੈ; ਜਾਂ ਬਿਆਸ ਦਰਿਆ ਨੂੰ ਵੇਖੋ ਕਿ ਪਹਿਲਾਂ ਇਹ ਮੁਲਤਾਨ* ਦੇ ਇਲਾਕੇ ਤਕ ਵੱਖਰਾ ਹੀ ਵਹਿੰਦਾ ਸੀ ਤੇ ਹੁਣ 'ਹਰੀ ਕੇ ਪੱਤਣ' ਕੋਲ ਸਤਲੁਜ ਨਾਲ ਮਿਲ ਜਾਂਦਾ ਹੈ; ਇਸ ਲਈ ਇਸ ਅਦਲਾ-ਬਦਲੀ ਨਾਲ ਸਾਰੇ ਮਦਾਨ ਨੂੰ ਭਾਗ ਲੱਗਦੇ ਰਹਿੰਦੇ ਹਨ ਤੇ ਵਿੱਦਵਾਨਾਂ ਦੀ ਇਹੋ ਰਾਇ ਹੈ ਕਿ 'ਪੰਜਾਬ ਦਾ ਮਦਾਨ ਉਸ ਚਿੱਕੜ-ਮਿੱਟੀ ਤੋਂ ਬਣਿਆ ਹੈ ਜੋ ਹਜ਼ਾਰਾਂ ਵਰ੍ਹਿਆਂ ਤੋਂ ਇਸ ਦੇ ਦਰਿਆਂ ਪਹਾੜਾਂ ਨੂੰ ਖੋਰ ਖੋਰ ਕੇ ਆਪਣੇ ਨਾਲ ਲਿਆ ਰਹੇ ਹਨ।'

**ਕੁਦਰਤੀ ਵੰਡ**—ਪੰਜਾਬ ਦੇ ਮਦਾਨੀ ਹਿੱਸੇ ਦੀ ਕੁਦਰਤੀ ਵੰਡ ਦੋ ਤਰ੍ਹਾਂ ਹੁੰਦੀ ਹੈ—ਇਕ ਵਰਖਾ ਦੇ ਫ਼ਰਕ ਤੇ ਧਰਤੀ ਦੇ ਗੁਣ-ਸੁਭਾਉ ਕਰਕੇ, ਅਤੇ ਦੂਜਾ ਦਰਿਆਵਾਂ ਦੀ ਕਤਰ-ਬਿਉਂਤ ਜਾਂ ਦੁਆਬਿਆਂ ਅਨੁਸਾਰ। ਸੋ ਪਹਿਲੀ ਵੰਡ ਕਰਕੇ ਸਾਰਾ ਮਦਾਨ ਤਿੰਨਾਂ ਹਿੱਸਿਆਂ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਦਾ ਥੋੜਾ ਥੋੜਾ ਹਾਲ ਅਗਲੇ ਪੰਨੇ ਤੋਂ ਸ਼ੁਰੂ ਹੁੰਦਾ ਹੈ ਤੇ ਨਾਉਂ ਇਹ ਹਨ:—

(੧) ਪਹਾੜ ਦੇ ਲਾਗੇ ਦਾ ਮਦਾਨ ਜਾਂ ਕੰਢੀ ਦਾ ਇਲਾਕਾ।
(੨) ਪੂਰਬੀ ਮਦਾਨ ਜੋ ਲਾਹੌਰ ਤੋਂ ਪੂਰਬ ਵੱਲ ਹੈ।
(੩) ਪੱਛਮੀ ਮਦਾਨ ਜੋ ਲਾਹੌਰ ਤੋਂ ਪੱਛਮ ਵੱਲ ਹੈ।

*ਮੁਲਤਾਨ ਦੇ ਜ਼ਿਲੇ ਵਿਚ ਬਿਆਸ ਦੇ ਵਹਿਣ ਦਾ ਪੁਰਾਣਾ ਰਸਤਾ ਹਾਲੀਂ ਵੀ ਵੱਖਰਾ ਪਿਆ ਹੋਇਆ ਹੈ, ਜੋ ਉਸ ਇਲਾਕੇ ਵਿਚ ਹੁਣ ਤਕ 'ਬਿਆਸ' ਦੇ ਨਾਉਂ ਨਾਲ ਪਰਸਿੱਧ ਹੈ ਤੇ ਉਸ ਹਿੱਸੇ ਦੀਆਂ ਰੇਤ ਵਾਲੀਆਂ ਜ਼ਮੀਨਾਂ ਬਿਲਕੁਲ ਵਿਰਾਨ ਪਈਆਂ ਹਨ।

# (੧) ਪਹਾੜ ਦੇ ਲਾਗੇ ਦਾ ਮਦਾਨ

ਇਹ ਹਿੱਸਾ ਜਮਨਾ ਦਰਿਆ ਤੋਂ ਜਿਹਲਮ ਦਰਿਆ ਤਕ ਹਿਮਾਲਾ ਪਰਬਤ ਦੇ ਨਾਲ ਨਾਲ ਵਾਕਿਆ ਹੈ। ਇਸ ਵਿਚ ਅੰਬਾਲਾ, ਹੁਸ਼ਿਆਰਪੁਰ, ਗੁਰਦਾਸਪੁਰ, ਸਿਆਲਕੋਟ ਤੇ ਗੁਜਰਾਤ ਦੇ ਜ਼ਿਲੇ ਅਤੇ ਰਿਆਸਤ ਕਲਸੀਆਂ ਸ਼ਾਮਲ ਹਨ।

ਇਹ ਇਲਾਕਾ ਬੜਾ ਉਪਜਾਊ ਤੇ ਹਰਿਆ ਭਰਿਆ ਹੈ। ਪਹਾੜਾਂ ਦੇ ਲਾਗੇ ਹੋਣ ਕਰਕੇ ਇੱਥੇ ਵਰਖਾ ਬਹੁਤ ਹੁੰਦੀ ਹੈ, ਨਦੀਆਂ-ਨਾਲੇ ਤੇ ਖੂਹ ਵੀ ਬਹੁਤ ਹਨ ਤੇ ਕਈਆਂ ਥਾਵਾਂ ਨੂੰ ਨਹਿਰਾਂ ਵੀ ਸਿੰਜਦੀਆਂ ਹਨ; ਇਸ ਲਈ ਇੱਥੋਂ ਦੀ ਆਬ-ਹਵਾ ਗਰਮੀਆਂ ਵਿਚ ਬੜੀ ਅਨੰਦ-ਦਾਇਕ ਹੈ ਤੇ ਸਿਆਲ ਕੁਝ ਕਰੜਾ ਹੁੰਦਾ ਹੈ, ਅਤੇ ਇੱਸੇ ਕਰਕੇ ਇੱਥੇ ਹਰ ਤਰ੍ਹਾਂ ਦੀ ਪੈਦਾਵਾਰ ਕਾਫ਼ੀ ਹੁੰਦੀ ਹੈ, ਖ਼ਾਸ ਕਰ ਗੰਨਾ, ਮਕਈ, ਚੌਲ, ਕਣਕ, ਜੌਂ ਤੇ ਅੰਬ ਬਹੁਤ ਹੁੰਦੇ ਹਨ, ਅਤੇ ਸੜਕਾਂ ਦੇ ਲਾਗੇ ਟਾਹਲੀ, ਤੂਤ ਤੇ ਸ਼ਹਤੂਤ ਦੇ ਰੁੱਖ ਆਮ ਹੁੰਦੇ ਹਨ, ਜਿਨ੍ਹਾਂ ਦੀ ਲੱਕੜੀ ਤੋਂ ਸਿਆਲਕੋਟ, ਹੁਸ਼ਿਆਰਪੁਰ ਤੇ ਗੁਜਰਾਤ ਆਦਿਕ ਸ਼ਹਿਰਾਂ ਵਿਚ ਹਾਕੀਆਂ-ਬੈਟ, ਮੇਜ਼ਾਂ-ਕੁਰਸੀਆਂ ਤੇ ਹੋਰ ਕਈ ਚੀਜ਼ਾਂ ਬਣਾਉਣ ਦੇ ਕਾਰਖ਼ਾਨੇ ਚਲਦੇ ਹਨ। ਇੱਥੋਂ ਦੇ ਲੋਕ ਵਾਹੀ ਤੋਂ ਛੁੱਟ ਦਸਤਕਾਰੀ ਤੇ ਵਪਾਰ ਨਾਲ ਵੀ ਚੰਗੀ ਰੋਜ਼ੀ ਕਮਾ ਲੈਂਦੇ ਹਨ ਤੇ ਬੜੇ ਸੁਖਾਲੇ ਹਨ।

ਨੋਟ—ਚੇਤੇ ਰੱਖੋ ਕਿ ਪਹਾੜ ਦੇ ਲਾਗੇ ਲਾਗੇ ਦੇ ਮਦਾਨੀ ਇਲਾਕੇ ਨੂੰ **ਪਹਾੜ ਦੀ ਤਲਹਟੀ** ਜਾਂ **ਕੰਢੀ** ਵੀ ਆਖਦੇ ਹਨ; ਕਿਉਂਕਿ 'ਕੰਢੀ' ਦਾ ਅਰਥ ਹੀ ਹੈ—ਪਹਾੜ ਦੇ ਕੰਢੇ ਨਾਲ ਲੱਗਦੀ ਧਰਤੀ ਜੋ ਪਹਾੜੀ ਰਕਬੇ ਵਿਚ ਨਾ ਹੋਵੇ।

# (੨) ਪੂਰਬੀ ਮਦਾਨ

ਨਕਸ਼ੇ ਵਿਚ ਲਾਹੌਰ ਤੋਂ ਪੰਜਾਬ ਦੀ ਦੱਖਣੀ ਹੱਦ ਦੀ ਵਿਚਕਾਰਲੀ ਨੁੱਕਰ ਤਕ ਜੇ ਇਕ ਸਿੱਧੀ ਲੀਕ ਖਿੱਚੀ ਜਾਵੇ, ਤਾਂ ਜਿਹੜਾ ਇਲਾਕਾ ਇਸ ਲੀਕ ਤੋਂ ਪੂਰਬ ਵੱਲ ਆਉਂਦਾ ਹੈ, ਉਹਨੂੰ ਪੂਰਬੀ ਮਦਾਨ ਆਖਦੇ ਹਨ। ਇਸ ਵਿਚ ਕਰਨਾਲ, ਰੁਹਤਕ, ਗੁੜਗਾਵਾਂ, ਹਿਸਾਰ, ਫ਼ੀਰੋਜ਼ਪੁਰ, ਲੁਧਿਆਣਾ, ਜਾਲੰਧਰ, ਅੰਮ੍ਰਿਤਸਰ ਤੇ ਲਾਹੌਰ ਦੇ ਜ਼ਿਲੇ ਅਤੇ ਕਪੂਰਥਲਾ, ਪਟਿਆਲਾ ਤੇ ਨਾਭਾ ਆਦ ਰਿਆਸਤਾਂ ਸ਼ਾਮਲ ਹਨ।

ਇਸ ਹਿੱਸੇ ਵਿਚ ਵਰਖਾ ਕਾਫ਼ੀ ਹੁੰਦੀ ਹੈ ਜੋ ਪੂਰਬ ਤੋਂ ਪੱਛਮ ਵੱਲ ਤੇ ਉੱਤਰ ਤੋਂ ਦੱਖਣ ਵੱਲ ਘੱਟ ਹੁੰਦੀ ਜਾਂਦੀ ਹੈ; ਪਰ ਜਮਨਾ, ਸਤਲੁਜ ਤੇ ਰਾਵੀ ਵਿੱਚੋਂ ਕੱਢੀਆਂ ਨਹਿਰਾਂ ਤੇ ਖੂਹਾਂ ਨੇ ਵਰਖਾ ਦੀ ਘਾਟ ਨੂੰ ਪੂਰਾ ਕਰ ਦਿੱਤਾ ਹੈ; ਇਸ ਲਈ ਇਹ ਇਲਾਕਾ ਵੀ ਬੜਾ ਉਪਜਾਊ ਤੇ ਹਰਿਆ ਭਰਿਆ ਹੈ। ਇੱਥੇ ਕਣਕ, ਕਪਾਹ, ਛੋਲੇ, ਤੇਲ ਕੱਢਣ ਦੇ ਬੀ, ਗੰਨਾ, ਚੌਲ, ਜੁਆਰ ਤੇ ਬਾਜਰਾ ਆਦ ਚੀਜ਼ਾਂ ਬਹੁਤ ਹੁੰਦੀਆਂ ਹਨ, ਬਾਗਾਂ ਵਿਚ ਫਲ-ਮੇਵੇ ਵੀ ਆਮ ਹੁੰਦੇ ਹਨ, ਜਿਸ ਕਰਕੇ ਲੋਕ ਬੜੇ ਸੁਖਾਲੇ ਹਨ, ਵੱਸੋਂ ਸੰਘਣੀ ਹੈ ਤੇ ਕਈ ਵੱਡੇ ਵੱਡੇ ਸ਼ਹਿਰ (ਜਿਵੇਂ ਲਾਹੌਰ, ਅੰਮ੍ਰਿਤਸਰ ਤੇ ਜਾਲੰਧਰ ਆਦਿਕ) ਬੜੀ ਰੌਣਕ ਵਿਚ ਵੱਸਦੇ ਹਨ ਅਤੇ ਸਾਰੇ ਇਲਾਕੇ ਵਿਚ ਰੇਲ ਦੀਆਂ ਤੇ ਪੱਕੀਆਂ ਸੜਕਾਂ ਦਾ ਜਾਲ ਵਿਛਿਆ ਹੋਇਆ ਹੈ। ਪਰ ਇਸ ਮਦਾਨ ਦਾ ਦੱਖਣ-ਪੂਰਬੀ ਹਿੱਸਾ ਜਿਸਵਿਚ ਰੁਹਤਕ, ਗੁੜਗਾਵਾਂ ਤੇ ਹਿਸਾਰ ਆਦਿਕ ਦੇ ਇਲਾਕੇ ਸ਼ਾਮਲ ਹਨ, ਬਹੁਤ ਖ਼ੁਸ਼ਕ ਤੇ ਰੇਤਲਾ ਹੋਣ ਕਰਕੇ ਏਨਾ ਆਬਾਦ ਨਹੀਂ।

## (੩) ਪੱਛਮੀ ਮਦਾਨ

ਜਿਹੜਾ ਇਲਾਕਾ ਲਾਹੌਰ ਤੇ ਦੱਖਣੀ ਹੱਦ ਦੀ ਵਿਚ-ਕਾਰਲੀ ਨੁੱਕਰ ਨੂੰ ਮਿਲਾਉਣ ਵਾਲੀ ਲੀਕ ਦੇ ਪੱਛਮ ਵੱਲ ਹੈ, ਉਹਨੂੰ 'ਪਛਮੀ ਮਦਾਨ' ਆਖਦੇ ਹਨ। ਇਸ ਵਿਚ ਜ਼ਿਲਾ ਗੁਜਰਾਂਵਾਲਾ, ਸ਼ੇਖ਼ੂਪੁਰਾ, ਸ਼ਾਹਪੁਰ, ਮੀਆਂਵਾਲੀ, ਲਾਇਲਪੁਰ, ਝੰਗ, ਮਿੰਟਗੁਮਰੀ, ਮੁਲਤਾਨ, ਮੁਜ਼ੱਫ਼ਰਗੜ੍ਹ, ਡੇਰਾ ਗ਼ਾਜ਼ੀਖ਼ਾਨ ਤੇ ਰਿਆਸਤ ਬਹਾਵਲਪੁਰ ਸ਼ਾਮਲ ਹਨ।

ਇਹ ਹਿੱਸਾ ਪਹਾੜਾਂ ਤੋਂ ਬਹੁਤ ਦੂਰ ਹੈ, ਨਾਲੇ ਮੀਂਹ ਵਸਾਉਣ ਵਾਲੀਆਂ ਹਵਾਵਾਂ ਜਦ ਉੱਤਰੀ ਤੇ ਪੂਰਬੀ ਹਿੱਸਿਆਂ ਵਿਚ ਮੀਂਹ ਵਸਾਉਂਦੀਆਂ ਵਸਾਉਂਦੀਆਂ ਇੱਥੇ ਪਹੁੰਚਦੀਆਂ ਹਨ, ਤਾਂ ਉਨ੍ਹਾਂ ਵਿਚ ਪਾਣੀ ਦੇ ਬੁਖਾਰਾਤ ਬਹੁਤ ਥੋੜੇ ਰਹਿ ਜਾਂਦੇ ਹਨ; ਇਸ ਲਈ ਇੱਥੇ ਵਰਖਾ ਬਹੁਤ ਘੱਟ ਹੁੰਦੀ ਹੈ ਤੇ ਇਸ ਦਾ ਬਹੁਤ ਸਾਰਾ ਹਿੱਸਾ ਨਿਰਾ ਬੰਜਰ ਤੇ ਰੇਤਲਾ ਹੈ। ਬੰਜਰ ਇਲਾਕਿਆਂ ਨੂੰ **ਬਾਰ** ਤੇ ਰੇਤਲੇ ਇਲਾਕਿਆਂ ਨੂੰ **ਥਲ** ਆਖਦੇ ਹਨ। (ਬਾਰ ਦਾ ਅਰਥ ਹੈ—ਉਜਾੜ ਜਾਂ ਸੁੰਞਾ ਇਲਾਕਾ)।

ਨਹਿਰਾਂ ਤੋਂ ਪਹਿਲਾਂ ਇੱਥੇ ਥਾਂ ਥਾਂ ਕੰਡਿਆਲੀਆਂ ਝਾੜੀਆਂ ਜਾਂ ਅੱਕ, ਕਰੀਰ ਤੇ ਪੀਲੂ ਵਰਗੇ ਰੁੱਖ ਹੋਇਆ ਕਰਦੇ ਸਨ ਤੇ ਖੇਤੀ-ਵਾੜੀ ਕੇਵਲ ਦਰਿਆਵਾਂ ਦੇ ਕੰਢਿਆਂ ਲਾਗੇ ਹੀ ਹੁੰਦੀ ਸੀ; ਪਰ ਹੁਣ ਨਹਿਰਾਂ ਦੇ ਜਾਰੀ ਹੋਣ ਕਰਕੇ ਮਾਨੋ ਜੰਗਲ ਵਿਚ ਮੰਗਲ ਹੋ ਗਿਆ ਹੈ ਤੇ ਨਹਿਰੀ ਜ਼ਮੀਨਾਂ ਵਿਚ ਕਣਕ, ਛੋਲੇ, ਤੇਲ ਕੱਢਣ ਦੇ ਬੀ, ਚੌਲ ਤੇ ਕਪਾਹ ਆਦਿਕ ਪੈਦਾਵਾਰ ਬਹੁਤ ਹੋਣ ਲੱਗ ਪਈ ਹੈ, ਜਿਸ ਕਰਕੇ ਹੁਣ ਆਬਾਦੀ ਦਿਨੋ ਦਿਨ ਵਧ ਰਹੀ ਹੈ, ਕਈ ਨਵੇਂ ਪਿੰਡ

ਜਾਂ ਚਕ ਵੱਸ ਗਏ ਹਨ, ਮੰਡੀਆਂ ਬਣ ਗਈਆਂ ਹਨ, ਲਾਇਲਪੁਰ, ਸਰਗੋਧਾ ਤੇ ਸ਼ੇਖ਼ੂਪੁਰਾ ਵਰਗੇ ਨਵੇਂ ਸ਼ਹਿਰ ਆਬਾਦ ਹੋ ਗਏ ਹਨ ਅਤੇ ਹਰ ਤਰ੍ਹਾਂ ਦੀਆਂ ਸੜਕਾਂ ਆਮ ਹੋਣ ਕਰਕੇ ਵਪਾਰ ਇੰਨਾ ਵਧ ਗਿਆ ਹੈ ਕਿ ਲੱਖਾਂ ਮਣ ਅਨਾਜ,ਕਪਾਹ ਤੇ ਹੋਰ ਚੀਜ਼ਾਂ ਹਰ ਸਾਲ ਪਰਦੇਸਾਂ ਨੂੰ ਜਾਂਦੀਆਂ ਹਨ, ਕਰੋੜਾਂ ਰੁਪਈਏ ਨਫ਼ਾ ਹੁੰਦਾ ਹੈ ਤੇ ਲੋਕ ਬੜੇ ਸੁਖਾਲੇ ਹਨ।

ਪਰ ਧੁਰ ਪੱਛਮੀ ਤੇ ਦੱਖਣੀ ਇਲਾਕੇ ਬਿਲਕੁਲ ਰੇਤਲੇ ਤੇ ਇੰਨੇ ਖ਼ੁਸ਼ਕ ਹਨ ਕਿ ਉੱਥੇ ਕੰਡਿਆਲੀਆਂ ਝਾੜੀਆਂ ਤੇ ਘਾਹ ਤੋਂ ਬਿਨਾਂ ਕੁਝ ਨਹੀਂ ਹੁੰਦਾ ਤੇ ਲੋਕੀਂ ਭੇਡਾਂ-ਬੱਕਰੀਆਂ, ਮਾਲ-ਡੰਗਰ ਤੇ ਊਠ ਪਾਲ ਕੇ ਗੁਜ਼ਾਰਾ ਕਰਦੇ ਹਨ; ਪਰ ਹੁਣ ਸਤਲੁਜ, ਚਨਾਬ ਤੇ ਸਿੰਧ ਦਰਿਆਵਾਂ ਦੇ ਅੰਤਲਿਆਂ ਹਿੱਸਿਆਂ ਵਿੱਚੋਂ ਕਈ ਨਵੀਆਂ ਨਹਿਰਾਂ ਕੱਢੀਆਂ ਗਈਆਂ ਹਨ, ਜਿਨ੍ਹਾਂ ਕਰਕੇ ਜ਼ਿਲਾ ਮਿੰਟਗੁਮਰੀ, ਮੁਲਤਾਨ, ਮੁਜ਼ੱਫਰਗੜ੍ਹ, ਡੇਰਾ ਗ਼ਾਜ਼ੀਖ਼ਾਨ ਤੇ ਰਿਆਸਤ ਬਹਾਵਲਪੁਰ ਦੇ ਬੰਜਰ ਇਲਾਕੇ ਵੀ ਆਬਾਦ ਹੋ ਗਏ ਹਨ ਤੇ ਆਸ ਬੱਝ ਗਈ ਹੈ ਕਿ ਆਉਣ ਵਾਲੇ ਕੁਝਕੁ ਵਰ੍ਹਿਆਂ ਵਿਚ ਉੱਥੇ ਵੀ ਚੰਗੀ ਰੌਣਕ ਹੋ ਜਾਏਗੀ। ਇਸ ਇਲਾਕੇ ਵਿਚ ਮੁਲਤਾਨ ਹੀ ਇਕ ਵੱਡਾ ਸ਼ਹਿਰ ਹੈ ਜੋ ਬਹੁਤ ਪੁਰਾਣਾ, ਕਮਿਸ਼ਨਰੀ ਦਾ ਮੁੱਖ ਅਸਥਾਨ ਤੇ ਛਾਉਣੀ ਹੈ। ਇਸ ਤੋਂ ਬਿਨਾਂ ਹੁਣ ਨਹਿਰਾਂ ਕਰਕੇ ਕਈ ਪਿੰਡ, ਮੰਡੀਆਂ ਤੇ ਕਸਬੇ ਨਵੇਂ ਆਬਾਦ ਹੋ ਗਏ ਹਨ ਤੇ ਕਈ ਪੁਰਾਣੇ ਪਿੰਡ ਦਿਨੋ ਦਿਨ ਵਧਦੇ ਜਾ ਰਹੇ ਹਨ; ਜਿਵੇਂ—ਖ਼ਾਨੇਵਾਲ, ਡੇਰਾ ਗ਼ਾਜ਼ੀਖ਼ਾਨ, ਬਹਾਵਲ ਨਗਰ, ਮੰਡੀ ਬੂਰੇਵਾਲਾ, ਆਰਫ਼ਵਾਲਾ ਤੇ ਕਬੂਲਵਾਲਾ ਆਦ।

ਸੋ ਪੂਰਬੀ ਤੇ ਪੱਛਮੀ ਮਦਾਨ ਵਿਚ ਫ਼ਰਕ ਇਹ ਹੈ ਕਿ:—

| ਪੂਰਬੀ ਮਦਾਨ ਵਿਚ | ਪੱਛਮੀ ਮਦਾਨ ਵਿਚ |
|---|---|
| ੧. ਵਰਖਾ ਬਹੁਤ ਹੁੰਦੀ ਹੈ। | ੧. ਵਰਖਾ ਘੱਟ ਹੁੰਦੀ ਹੈ। |
| ੨. ਰੇਤਲੇ ਤੇ ਬੰਜਰ ਇਲਾਕੇ ਥੋੜੇ ਹਨ। | ੨. ਰੇਤਲੇ ਤੇ ਬੰਜਰ ਇਲਾਕੇ ਬਹੁਤ ਹਨ। |
| ੩. ਪੈਦਾਵਾਰ ਬਹੁਤ ਹੁੰਦੀ ਹੈ। | ੩. ਪੈਦਾਵਾਰ ਪਹਿਲਾਂ ਥੋੜੀ ਤੇ ਹੁਣ ਕਾਫ਼ੀ ਹੁੰਦੀ ਹੈ। |
| ੪. ਵੱਸੋਂ ਬਹੁਤੀ ਤੇ ਸੰਘਣੀ ਹੈ। | ੪. ਵੱਸੋਂ ਘੱਟ ਤੇ ਵਿਰਲੀ ਹੈ। |
| ੫. ਵੱਡੇ ਵੱਡੇ ਸ਼ਹਿਰ ਤੇ ਕਸਬੇ ਬਹੁਤ ਹਨ। | ੫. ਵੱਡੇ ਵੱਡੇ ਸ਼ਹਿਰ ਤੇ ਕਸਬੇ ਥੋੜੇ ਹਨ। |
| ੬. ਲੋਕ ਵਿੱਦਿਆ, ਵਪਾਰ ਤੇ ਦਸਤਕਾਰੀ ਵਿਚ ਬਹੁਤ ਵਧੇ ਹੋਏ ਹਨ। | ੬. ਥੋੜੇ ਜਿਹੇ ਸ਼ਹਿਰੀਆਂ ਤੋਂ ਬਿਨਾਂ ਬਾਕੀ ਦੇ ਲੋਕ ਹਰ ਗੱਲੇ ਬਹੁਤ ਪਿੱਛੇ ਹਨ। |

## ਪ੍ਰਸ਼ਨ

੧. ਪੰਜਾਬ ਦਾ ਮਦਾਨੀ ਹਿੱਸਾ ਕਿੱਥੇ ਕੁ ਵਾਕਿਆ ਹੈ, ਤੇ ਏਨਾ ਉਪਜਾਊ ਕਿਉਂ ਹੈ?

੨. ਇਸ ਮਦਾਨ ਦੇ ਤਿੰਨ ਕੁਦਰਤੀ ਹਿੱਸੇ ਕਿਹੜੇ ਕਿਹੜੇ ਹਨ, ਤੇ ਹਰ ਇਕ ਵਿਚ ਕਿਹੜੇ ਕਿਹੜੇ ਇਲਾਕੇ ਸ਼ਾਮਲ ਹਨ?

੩. ਕੰਢੀ ਦੇ ਇਲਾਕੇ ਵਿਚ ਬਹੁਤੀ ਤੇ ਪੱਛਮੀ ਮਦਾਨ ਵਿਚ ਥੋੜੀ ਵਰਖਾ ਹੋਣ ਦਾ ਕੀ ਕਾਰਨ ਹੈ?

੪. ਕੰਢੀ ਦੇ ਇਲਾਕੇ ਵਿਚ ਲੱਕੜੀ ਦੀਆਂ ਚੀਜ਼ਾਂ ਕਿੱਥੇ ਕਿੱਥੇ ਬਹੁਤ ਬਣਦੀਆਂ ਹਨ ਤੇ ਕਿਉਂ?

੫. ਪੱਛਮੀ ਮਦਾਨ ਵਿਚ ਨਹਿਰਾਂ ਤੋਂ ਪਹਿਲਾਂ ਕੀ ਕੀ ਚੀਜ਼ਾਂ ਪੈਦਾ ਹੁੰਦੀਆਂ ਸਨ ਤੇ ਹੁਣ ਕੀ ਕੀ?

# ੮. ਦੁਆਬੇ

ਪੰਜਾਬ ਦੇ ਮਦਾਨੀ ਹਿੱਸੇ ਦੀ ਦੂਜੀ ਕੁਦਰਤੀ ਵੰਡ ਦਰਿਆਵਾਂ ਦੀ ਕਤਰ ਬਿਉਂਤ ਜਾਂ ਦੁਆਬਿਆਂ ਅਨੁਸਾਰ ਹੈ ਤੇ ਇਸ ਲਿਹਾਜ਼ ਨਾਲ ਸਾਰੇ ਮਦਾਨ ਦੇ ਛੇ ਕੁਦਰਤੀ ਹਿੱਸੇ ਹੋ ਗਏ ਹਨ, ਜਿਨ੍ਹਾਂ ਵਿੱਚੋਂ ਪੰਜਾਂ ਨੂੰ 'ਦੁਆਬੇ' ਤੇ ਇਕ ਨੂੰ 'ਦੁਆਬ' ਆਖਦੇ ਹਨ ਅਤੇ ਜਿਨ੍ਹਾਂ ਦੇ ਲੱਛਣ, ਨੰਬਰ, ਨਾਉਂ ਤੇ ਥਹੁ-ਟਿਕਾਣੇ ਇਸ ਪਰਕਾਰ ਹਨ :-

ਲੱਛਣ–ਜਿਹੜਾ ਮਦਾਨੀ ਇਲਾਕਾ ਦੋ ਮਿਲ ਜਾਣ ਵਾਲੇ ਦਰਿਆਵਾਂ ਦੇ ਗੱਭੇ ਹੋਵੇ, ਉਹਨੂੰ **ਦੁਆਬਾ** ਆਖਦੇ ਹਨ;

ਜਿਹੜਾ ਮਦਾਨੀ ਇਲਾਕਾ ਦੋ ਅਜਿਹੇ ਦਰਿਆਵਾਂ ਦੇ ਵਿਚਾਲੇ ਹੋਵੇ, ਜੋ ਆਪਸ ਵਿਚ ਮਿਲਦੇ ਨਾ ਹੋਣ, ਉਹਨੂੰ **ਦੁਆਬ** ਕਹਿੰਦੇ ਹਨ; ਜਿਵੇਂ :-

| ਨੰ: | ਨਾਉਂ | ਪਾਸਲੇ ਦਰਿਆ |
|---|---|---|
| (੧) | ਦੁਆਬਾ ਬਿਸਤ ਜਲੰਧਰ | ਸਤਲੁਜ ਤੇ ਬਿਆਸ |
| (੨) | ਦੁਆਬਾ ਬਾਰੀ | ਬਿਆਸ ਤੇ ਰਾਵੀ |
| (੩) | ਦੁਆਬਾ ਰਚਨਾ | ਰਾਵੀ ਤੇ ਚਨਾਬ |
| (੪) | ਦੁਆਬਾ ਚੱਜ ਜਾਂ ਚੰਬਾ | ਚਨਾਬ ਤੇ ਜਿਹਲਮ |
| (੫) | ਦੁਆਬਾ ਸਿੰਧ ਸਾਗਰ | ਜਿਹਲਮ ਤੇ ਸਿੰਧ |
| (੬) | ਮੇਨ ਦੁਆਬ | ਸਤਲੁਜ ਤੇ ਜਮਨਾ |

ਵੇਖੋ ! ਹਰ ਦੁਆਬੇ ਦਾ ਨਾਉਂ ਉਸ ਦੇ ਲਾਗਲੇ ਦਰਿਆਵਾਂ ਦੇ ਨਾਵਾਂ ਨਾਲ ਅੱਖਰੀ ਸੰਬੰਧ ਰੱਖਦਾ ਹੈ; ਜਿਵੇਂ:-

'ਬਿਸਤ' ਵਿਚ 'ਬਿ' ਬਿਆਸ ਤੋਂ ਤੇ 'ਸਤ' ਸਤਲੁਜਤੋਂ;
'ਬਾਰੀ' ਵਿਚ 'ਬ' ਬਿਆਸ ਤੋਂ ਤੇ 'ਰ' ਰਾਵੀ ਤੋਂ;
'ਰਚਨਾ' ਵਿਚ 'ਰ' ਰਾਵੀ ਤੋਂ ਤੇ 'ਚਨਾ' ਚਨਾਬ ਤੋਂ; ਅਤੇ
'ਚੱਜ' ਵਿਚ 'ਚ' ਚਨਾਬ ਤੋਂ ਤੇ 'ਜ' ਜਿਹਲਮ ਤੋਂ ਲਿਆ ਹੈ।
'ਸਿੰਧ ਸਾਗਰ' ਵਿਚ ਦੁਹਾਂ ਦਰਿਆਵਾਂ ਦੇ ਪੂਰੇ ਪੂਰੇ ਨਾਉਂ ਹਨ (ਪੁਰਾਣੇ ਸਮੇਂ ਵਿਚ ਜਿਹਲਮ ਦਰਿਆ ਨੂੰ ਇਸ ਲਈ 'ਸਾਗਰੀ ਨਦੀ' ਕਹਿੰਦੇ ਸਨ ਕਿ ਇਹ ਉਸ ਸਾਗਰ ਵਿੱਚੋਂ ਨਿਕਲ ਕੇ ਆਉਂਦੀ ਹੈ, ਜੋ ਕਸ਼ਮੀਰ ਦੀ ਵਾਦੀ ਵਿਚ ਕਦੇ ਬਹੁਤ ਬੜੇ ਰਕਬੇ ਵਿਚ ਖਿੱਲਰਿਆ ਹੋਇਆ ਸੀ ਤੇ ਹੁਣ ਕੇਵਲ ਝੀਲ 'ਡਲ' ਦੇ ਰੂਪ ਵਿਚ ਰਹਿ ਗਿਆ ਹੈ); ਅਤੇ

'ਮੈਨ ਦੁਆਬ' ਫ਼ਾਰਸੀ ਦੇ 'ਮਿਆਨਿ ਦੋ ਆਬ' ਤੋਂ ਵਿਗੜ ਕੇ ਬਣਿਆ ਹੈ, ਜਿਸ ਦੇ ਅਰਥ ਹਨ–'ਦੋ ਦਰਿਆਵਾਂ ਦੇ ਦਰਮਿਆਨ ਜਾਂ ਵਿਚਕਾਰ ਤੇ ਭਾਵ ਹੈ–'ਦੋ ਦਰਿਆਵਾਂ ਦੇ ਵਿਚਕਾਰ', ਆ ਕੇ ਓਹਨਾਂ ਨੂੰ ਨਖੇੜਨ ਵਾਲੀ ਧਰਤੀ ਜਾਂ ਇਲਾਕਾ'।

ਹੁਣ ਨਕਸ਼ਾ ਖੋਲ੍ਹ ਕੇ ਵੇਖੋ ਕਿ ਦੁਆਬੇ ਬਣਾਉਣ ਵਾਲੇ ਪੰਜ ਦਰਿਆ–ਸਤਲੁਜ, ਬਿਆਸ, ਰਾਵੀ, ਚਨਾਬ, ਤੇ ਜਿਹਲਮ–ਦੱਖਣ-ਪੱਛਮ ਵੱਲ ਵਹਿੰਦੇ ਹੋਏ ਇਕ ਦੂਜੇ ਨਾਲ ਰਲ ਕੇ ਸਿੰਧ ਦਰਿਆ ਵਿਚ ਜਾ ਮਿਲਦੇ ਹਨ, ਮਾਨੋ ਇਸ ਮਦਾਨ ਵਿਚ ਆਇਆ ਹੋਇਆ ਸਾਰਾ ਪਾਣੀ ਸਿੰਧ ਦਰਿਆ ਵਿਚ ਜਾ ਪੈਂਦਾ ਹੈ; ਇਸ ਲਈ ਇਸ ਨੂੰ **ਸਿੰਧ ਦਰਿਆ ਦਾ ਮਦਾਨ** ਆਖਦੇ ਹਨ, ਜਿਸ ਦਾ ਢਲਾਨ ਦੱਖਣ-ਪੱਛਮ ਵੱਲ ਹੈ। ਸਤਲੁਜ ਤੇ ਜਮਨਾ ਦੇ ਵਿਚਕਾਰਲੇ ਇਲਾਕੇ ਵਿਚ

ਇਕ ਹੋਰ ਦਰਿਆ **ਘੱਗਰ** ਹੈ, ਇਹ ਵੀ ਆਪਣੀ ਸਹਾਇਕ ਨਦੀ **ਸੁਰਸ੍ਵਤੀ** ਸਮੇਤ ਦੱਖਣ-ਪੱਛਮ ਵੱਲ ਵਹਿੰਦਾ ਹੋਇਆ ਸਿੰਧ ਦਰਿਆ ਵੱਲ ਹੀ ਜਾਂਦਾ ਹੈ; ਪਰ ਤੋੜ ਪਹੁੰਚਣ ਤੋਂ ਪਹਿਲਾਂ ਹੀ ਰਾਹ ਵਿਚ ਰਾਜਪੂਤਾਨੇ ਦੀ ਰੇਤ ਵਿਚ ਗੁੰਮ ਹੋ ਜਾਂਦਾ ਹੈ; ਇਸ ਲਈ ਇਹ ਇਲਾਕਾ ਵੀ 'ਸਿੰਧ ਦੇ ਮਦਾਨ' ਵਿਚ ਹੀ ਗਿਣਿਆ ਜਾਂਦਾ ਹੈ। ਹਾਂ, **ਜਮਨਾ** ਦਰਿਆ ਸਿੰਧ ਵੱਲ ਨਹੀਂ ਆਉਂਦਾ, ਸਗੋਂ ਪੂਰਬ ਵੱਲ ਜਾ ਕੇ **ਗੰਗਾ** ਦਰਿਆ ਨਾਲ ਜਾ ਮਿਲਦਾ ਹੈ; ਇਸ ਲਈ 'ਜਮਨਾ' ਗੰਗਾ ਦੀ ਭੈਣ ਹੈ, ਸਿੰਧ ਦੀ ਨਹੀਂ, ਅਤੇ ਜਮਨਾ ਤੋਂ ਪਾਰਲੇ ਇਲਾਕੇ ਨੂੰ ਜੋ ਮਦਾਨ ਜਾਂ ਪੱਧਰਾ ਹੈ, **ਗੰਗਾ ਦਾ ਮਦਾਨ** ਆਖਦੇ ਹਨ।

ਹੁਣ ਪੰਜਾਬ ਦੇ ਮਦਾਨੀ ਹਿੱਸੇ ਦਾ ਹਾਲ ਦੁਆਬੇਵਾਰ ਲਿਖਿਆ ਜਾਂਦਾ ਹੈ, ਜੋ ਇਸ ਪਰਕਾਰ ਹੈ :-

## (੧) ਦੁਆਬਾ ਬਿਸਤ ਜਾਲੰਧਰ

ਇਹ ਦੁਆਬਾ ਸਾਰਿਆਂ ਦੁਆਬਿਆਂ ਨਾਲੋਂ ਛੋਟਾ ਹੈ; ਪਰ ਪੈਦਾਵਾਰ ਤੇ ਵੱਸੋਂ ਕਰਕੇ ਸਾਰਿਆਂ ਤੋਂ ਵਧ ਕੇ ਹੈ। ਇਸ ਵਿਚ ਜਾਲੰਧਰ ਤੇ ਹੁਸ਼ਿਆਰਪੁਰ ਦੇ ਪੂਰੇ ਪੂਰੇ ਜ਼ਿਲੇ, ਸਾਰੀ ਰਿਆਸਤ ਕਪੂਰਥਲਾ ਤੇ ਜ਼ਿਲਾ ਕਾਂਗੜੇ ਦਾ ਕੁਝ ਹਿੱਸਾ ਸ਼ਾਮਲ ਹਨ। ਇਸ ਦੁਆਬੇ ਦਾ ਬਹੁਤ ਸਾਰਾ ਹਿੱਸਾ ਪਹਾੜ ਦੀ ਕੰਢੀ ਵਿਚ ਤੇ ਬਾਕੀ ਦਾ ਕੰਢੀ ਦੇ ਲਾਗੇ ਹੈ; ਇਸ ਲਈ ਇੱਥੇ ਵਰਖਾ ਬਹੁਤ ਹੁੰਦੀ ਹੈ, ਨਦੀਆਂ-ਨਾਲੇ ਵੀ ਬਹੁਤ ਹਨ ਤੇ ਖੂਹ ਇੰਨੇ ਹਨ ਕਿ ਇਕੱਲੇ ਜ਼ਿਲਾ ਜਾਲੰਧਰ ਵਿਚ ਖੂਹਾਂ

ਦੀ ਗਿਣਤੀ ਕੋਈ ਤੀਹ ਹਜ਼ਾਰ ਦੇ ਲਗਪਗ ਹੈ । ਇਹੋ ਕਾਰਨ ਹੈ ਕਿ ਇਹ ਦੁਆਬਾ ਬੜਾ ਉਪਜਾਊ ਤੇ ਹਰਿਆ ਭਰਿਆ ਹੋਣ ਕਰਕੇ 'ਪੰਜਾਬ ਦਾ ਬਗੀਚਾ' ਅਖਵਾਂਦਾ ਹੈ। ਇੱਥੇ ਕਣਕ, ਛੋਲੇ, ਚੌਲ, ਮਕਈ, ਗੰਨਾ, ਗੁੜ-ਸ਼ੱਕਰ, ਕਪਾਹ ਤੇ ਅੰਬ ਬਹੁਤ ਹੁੰਦੇ ਹਨ, ਵਸੋਂ ਸੰਘਣੀ ਹੈ ਤੇ ਲੋਕ ਬੜੇ ਸੁਖਾਲੇ ਹਨ, ਜੋ **ਦੁਆਬੀਏ** ਅਖਵਾਂਦੇ ਹਨ; ਕਿਉਂਕਿ ਆਮ ਲੋਕ ਦੁਆਬਾ ਬਿਸਤ ਜਾਲੰਧਰ ਨੂੰ ਕੇਵਲ 'ਦੁਆਬਾ' ਹੀ ਸੱਦਦੇ ਹਨ। ਇਸ ਇਲਾਕੇ ਵਿਚ ਵੱਡੇ ਵੱਡੇ ਸ਼ਹਿਰ ਤੇ ਕਸਬੇ ਕਈ ਹਨ, ਜਿਨ੍ਹਾਂ ਵਿਚੋਂ–

**ਜਾਲੰਧਰ**–ਬੜਾ ਪੁਰਾਣਾ ਸ਼ਹਿਰ, ਜ਼ਿਲੇ ਤੇ ਕਮਿਸ਼ਨਰੀ ਦਾ ਮੁੱਖ ਅਸਥਾਨ, ਛਾਉਣੀ ਤੇ ਰੇਲ ਦਾ ਜੰਕਸ਼ਨ ਸਟੇਸ਼ਨ ਹੈ ਅਤੇ ਗੁੜ-ਸ਼ੱਕਰ ਲਈ ਮਸ਼ਹੂਰ ਹੈ।

**ਕਰਤਾਰਪੁਰ**–ਇੱਥੋਂ ਦੇ ਗੁਰਦੁਆਰੇ ਵਿਚ ਗੁਰੂ ਗ੍ਰੰਥ ਸਾਹਿਬ ਦੀ ਮੁੱਢਲੀ ਬੀੜ ਮੌਜੂਦ ਹੈ, ਨਾਲੇ ਮੇਜ਼ਾਂ-ਕੁਰਸੀਆਂ ਤੇ ਲੱਕੜੀ ਦੀਆਂ ਹੋਰ ਚੀਜ਼ਾਂ ਕਰਕੇ ਬਹੁਤ ਮਸ਼ਹੂਰ ਹੈ।

**ਹੁਸ਼ਿਆਰਪੁਰ**–ਜ਼ਿਲੇ ਦਾ ਮੁੱਖ ਅਸਥਾਨ ਹੈ ਅਤੇ ਅੰਬਾਂ ਤੋਂ ਛੁੱਟ ਲੱਕੜੀ ਦੀਆਂ ਚੀਜ਼ਾਂ ਤੇ ਗੁੜ-ਸ਼ੱਕਰ ਲਈ ਮਸ਼ਹੂਰ ਹੈ।

**ਕਪੂਰਥਲਾ**--ਰਿਆਸਤ ਕਪੂਰਥਲਾ ਦੀ ਰਾਜ-ਧਾਨੀ ਹੈ, ਇੱਥੋਂ ਦੇ ਸ਼ਾਹੀ ਮਹੱਲ ਤੇ ਜਿਲੌਖ਼ਾਨਾ ਵੇਖਣ-ਯੋਗ ਹਨ।

# (੨) ਦੁਆਬਾ ਬਾਰੀ

ਇਹ ਦੁਆਬਾ ਸਾਰਿਆਂ ਦੁਆਬਿਆਂ ਨਾਲੋਂ ਵੱਡਾ ਹੈ। ਇਸ ਦੇ ਉੱਤਰੀ ਹਿੱਸੇ ਨੂੰ ਜਿਸ ਵਿਚ ਗੁਰਦਾਸਪੁਰ, ਅੰਮ੍ਰਿਤਸਰ ਤੇ ਲਾਹੌਰ ਦੇ ਜ਼ਿਲੇ ਸ਼ਾਮਲ ਹਨ, 'ਮਾਝਾ' ਆਖਦੇ ਹਨ, ਅਤੇ ਦੱਖਣੀ ਹਿੱਸੇ ਨੂੰ ਜਿਸ ਵਿਚ ਮਿੰਟਗੁਮਰੀ ਤੇ ਮੁਲਤਾਨ ਦੇ ਜ਼ਿਲੇ ਸ਼ਾਮਲ ਹਨ, ਕਿਤੇ 'ਗੰਜੀ ਬਾਰ' ਤੇ ਕਿਤੇ 'ਨੀਲੀ ਬਾਰ' ਆਖਦੇ ਹਨ, ਜਿਸ ਦਾ ਵੇਰਵਾ ਇਸ ਪਰਕਾਰ ਹੈ ਕਿ :—

ਇਸ ਦੁਆਬੇ ਦਾ ਦੱਖਣੀ ਹਿੱਸਾ ਰਾਵੀ ਤੇ ਸਤਲੁਜ ਦੇ ਗੱਭੇ ਹੈ; ਅਤੇ ਇਸ ਇਲਾਕੇ ਵਿਚ 'ਸਤਲੁਜ' ਦਰਿਆ ਦਾ ਪਾਣੀ ਆਮ ਤੌਰ ਪੁਰ ਇੰਨਾ ਨਿੱਤਰਿਆ ਹੋਇਆ ਤੇ ਸਾਫ਼ ਹੁੰਦਾ ਹੈ ਕਿ ਦਿਨ ਵੇਲੇ ਦੂਰੋਂ ਨੀਲਾ ਨਜ਼ਰ ਆਉਂਦਾ ਹੈ; ਇਸ ਲਈ ਆਮ ਲੋਕ ਇਹਨੂੰ **ਨੀਲੀ ਦਰਿਆ** ਤੇ ਇਸ ਦੇ ਲਾਗਲੇ ਇਲਾਕੇ ਨੂੰ **ਨੀਲੀ ਬਾਰ** ਕਹਿੰਦੇ ਹਨ; ਅਤੇ ਜਿਹੜਾ ਇਲਾਕਾ ਰਾਵੀ ਵੱਲ ਹੈ, ਉਹਨੂੰ **ਗੰਜੀ ਬਾਰ** ਕਹਿੰਦੇ ਹਨ; ਕਿਉਂਕਿ ਨਾਹਰਾਂ ਤੋਂ ਪਹਿਲਾਂ ਇਹ ਇਲਾਕਾ ਬਿਲਕੁਲ ਗੰਜਾ (ਜਾਂ ਰੁੱਖ-ਬੂਟੇ ਤੋਂ ਸੱਖਣਾ) ਹੁੰਦਾ ਸੀ।

**ਮਾਝੇ ਦਾ ਇਲਾਕਾ**—ਕੁਝ ਪਹਾੜ ਦੀ ਕੰਢੀ ਵਿਚ ਤੇ ਕੁਝ ਕੰਢੀ ਦੇ ਲਾਗੇ ਹੋਣ ਕਰਕੇ ਬੜਾ ਉਪਜਾਊ ਹੈ। ਇੱਥੇ ਵਰਖਾ ਬਹੁਤ ਹੁੰਦੀ ਹੈ ਤੇ ਖੂਹਾਂ ਤੋਂ ਛੁੱਟ ਨਹਿਰ 'ਅਪਰ ਬਾਰੀ ਦੁਆਬ' ਵੀ ਇਹਨੂੰ ਸਿੰਜਦੀ ਹੈ; ਇਸ ਲਈ ਇੱਥੇ ਕਣਕ, ਕਪਾਹ, ਕਮਾਦ ਤੇ ਚੌਲ ਬਹੁਤ ਹੁੰਦੇ ਹਨ; ਬਾਗ਼ ਵੀ ਬਹੁਤ ਹਨ; ਵਸੋਂ ਸੰਘਣੀ ਹੈ ਤੇ ਰੇਲਾਂ-ਸੜਕਾਂ ਦੇ ਆਮ ਹੋਣ ਕਰਕੇ

ਆਵਾ-ਜਾਈ ਵੀ ਬੜੀ ਸੌਖੀ ਹੈ । ਇਸ ਇਲਾਕੇ ਦੇ ਲੋਕ 'ਮਝੈਲ' ਅਖਵਾਂਦੇ ਹਨ, ਜੋ ਬੜੇ ਬਹਾਦਰ ਤੇ ਸਰਕਾਰੀ ਫ਼ੌਜ ਲਈ ਚੰਗੇ ਸਿਪਾਹੀ ਸਮਝੇ ਜਾਂਦੇ ਹਨ। ਇਨ੍ਹਾਂ ਤੋਂ ਛੁੱਟ ਅੰਮ੍ਰਿਤਸਰ ਦੇ ਹਿੰਦੂ ਵਪਾਰੀ ਬੰਬਈ ਤੇ ਕਲਕੱਤੇ ਦਾ ਮੁਕਾਬਲਾ ਕਰਦੇ ਹਨ ਤੇ ਬੜੇ ਧਨਾਢ ਹਨ। ਇਸ ਇਲਾਕੇ ਵਿਚ ਵੱਡੇ ਵੱਡੇ ਸ਼ਹਿਰ ਤੇ ਕਸਬੇ ਕਈ ਹਨ, ਜਿਨ੍ਹਾਂ ਵਿਚੋਂ—

**ਲਾਹੌਰ**—ਪੰਜਾਬ ਦੀ ਰਾਜਧਾਨੀ ਤੇ ਬਹੁਤ ਪੁਰਾਣਾ ਸ਼ਹਿਰ ਹੈ। ਯੂਨੀਵਰਸਿਟੀ, ਕਿਲਾ, ਸ਼ਾਹੀ ਮਸੀਤ, ਡੇਹਰਾ ਸਾਹਿਬ, ਮਹਾਰਾਜਾ ਰਣਜੀਤ ਦੀ ਸਮਾਧ, ਚਿੜੀਆ-ਘਰ, ਅਜਾਇਬ-ਘਰ ਤੇ ਅਨਾਰਕਲੀ ਬਜ਼ਾਰ ਆਦ ਕਈ ਥਾਵਾਂ ਵੇਖਣ-ਯੋਗ ਹਨ। ਇਹ ਸੂਬੇ ਦਾ ਸਭ ਤੋਂ ਵੱਡਾ ਸ਼ਹਿਰ ਹੈ।

**ਕਸੂਰ**—ਜ਼ਿਲਾ ਲਾਹੌਰ ਵਿਚ ਬਹੁਤ ਪੁਰਾਣਾ ਸ਼ਹਿਰ, ਤਸੀਲ ਦਾ ਮੁੱਖ ਅਸ਼ਥਾਨ, ਰੇਲ ਦਾ ਜੰਕਸ਼ਨ ਸਟੇਸ਼ਨ ਤੇ ਵਪਾਰ ਦਾ ਕੇਂਦਰ ਹੈ।

**ਅੰਮ੍ਰਿਤਸਰ**—ਇਹ ਸਿੱਖਾਂ ਦੀ ਧਾਰਮਿਕ ਰਾਜਧਾਨੀ ਸੂਬੇ ਭਰ ਵਿਚ ਵਪਾਰ ਦੀ ਸਭ ਤੋਂ ਵੱਡੀ ਮੰਡੀ ਤੇ ਵੱਸੋਂ ਕਰਕੇ ਲਾਹੌਰ ਤੋਂ ਦੂਜੇ ਦਰਜੇ ਪੁਰ ਹੈ। ਇੱਥੇ ਸਿੱਖਾਂ ਦੇ ਕਈ ਗੁਰਦੁਆਰੇ (ਜਿਹਾ ਕਿ ਸ੍ਰੀ ਦਰਬਾਰ ਸਾਹਿਬ, ਅਕਾਲ ਤਖ਼ਤ, ਬਾਬਾ ਅਟੱਲ ਆਦਿਕ), ਦੁਰਗਿਆਨਾ ਮੰਦਰ, ਰਾਮ ਬਾਗ਼ ਅਤੇ ਵਿਸਾਖੀ ਤੇ ਦਿਵਾਲੀ ਦੇ ਮੇਲੇ ਵੇਖਣ-ਯੋਗ ਹਨ।

**ਤਰਨ ਤਾਰਨ**—ਜ਼ਿਲਾ ਅੰਮ੍ਰਿਤਸਰ ਵਿਚ ਤਸੀਲ ਦਾ ਮੁੱਖ ਅਸਥਾਨ, ਸਿੱਖਾਂ ਦਾ ਖ਼ਾਸ ਗੁਰਦੁਆਰਾ ਤੇ ਰੇਲ ਦਾ

ਸਟੇਸ਼ਨ ਹੈ। ਇਥੋਂ ਦਾ ਸ਼ਾਨਦਾਰ ਗੁਰਦੁਆਰਾ ਤੇ ਬਹੁਤ ਬੜਾ ਤਲਾ ਵੇਖਣ-ਯੋਗ ਹਨ, ਜਿਥੇ ਹਰ ਮੱਸਿਆ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ।

**ਗੁਰਦਾਸਪੁਰ**--ਸੁਹਣੇ ਆਲੇ ਦੁਆਲੇ ਵਾਲਾ ਤੇ ਜ਼ਿਲੇ ਦਾ ਮੁੱਖ ਅਸਥਾਨ ਹੈ। ਇੱਥੇ ਅੰਬ, ਚੌਲ, ਗੰਨਾ, ਗੁੜ-ਸ਼ੱਕਰ ਤੇ ਮਾਂਹ ਆਦਿ ਦਾ ਵਪਾਰ ਬਹੁਤ ਹੁੰਦਾ ਹੈ।

**ਬਟਾਲਾ**--ਜ਼ਿਲਾ ਗੁਰਦਾਸਪੁਰ ਵਿਚ ਸਭ ਤੋਂ ਵੱਡਾ ਕਸਬਾ ਤੇ ਮਸ਼ਹੂਰ ਮੰਡੀ ਹੈ। ਇੱਥੇ ਗੁੜ-ਸ਼ੱਕਰ, ਨਾਲੇ, ਸੂਸੀਆਂ ਤੇ ਲੁੰਗੀਆਂ ਆਦ ਦਾ ਵਪਾਰ ਬਹੁਤ ਹੁੰਦਾ ਹੈ ਤੇ ਲੋਹੇ ਦੀਆਂ ਚੀਜ਼ਾਂ ਬਣਾਉਣ ਦੇ ਕਈ ਕਾਰਖ਼ਾਨੇ ਹਨ।

**ਧਾਰੀਵਾਲ**--ਜ਼ਿਲਾ ਗੁਰਦਾਸਪੁਰ ਵਿਚ ਹੈ ਤੇ ਊਨੀ ਕੱਪੜੇ ਦੇ ਕਾਰਖ਼ਾਨੇ ਕਰਕੇ ਸਾਰੇ ਹਿੰਦੁਸਤਾਨ ਵਿਚ ਮਸ਼ਹੂਰ ਹੈ। ਇੱਥੇ ਕੰਬਲ, ਲੋਈਆਂ, ਕਸ਼ਮੀਰੇ ਤੇ ਫ਼ਲਾਲੈਨ ਆਦ ਤਿਆਰ ਕੀਤੇ ਜਾਂਦੇ ਹਨ।

**ਮਾਧੋਪੁਰ**-- ਜ਼ਿਲਾ ਗੁਰਦਾਸਪੁਰ ਵਿਚ ਹੈ। ਇੱਥੇ ਰਾਵੀ ਦਰਿਆ ਵਿੱਚੋਂ ਨਹਿਰ ਅਪਰ ਬਾਰੀ ਦੁਆਬ ਕੱਢੀ ਗਈ ਹੈ।

**ਸੁਲਤਾਨਪੁਰ**-- ਮਾਧੋਪੁਰ ਦੇ ਲਾਗੇ ਬੜਾ ਮਸ਼ਹੂਰ ਕਸਬਾ ਹੈ। ਇੱਥੇ ਊਨੀ ਕੰਬਲ ਬਣਦੇ ਹਨ, ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ, ਜਵਾਂ ਦੀ ਸ਼ਰਾਬ ਤੇ ਖੰਡ ਬਣਾਉਣ ਦੇ ਕਾਰਖ਼ਾਨੇ ਵੀ ਹਨ।

**ਗੰਜੀ ਬਾਰ ਤੇ ਨੀਲੀ ਬਾਰ** ਦਾ ਇਲਾਕਾ ਪਹਾੜਾਂ ਤੋਂ ਬਹੁਤ ਦੂਰ ਹੈ; ਇਸ ਲਈ ਇੱਥੇ ਵਰਖਾ ਬਹੁਤ ਘੱਟ ਹੁੰਦੀ ਹੈ ਤੇ ਨਹਿਰਾਂ ਤੋਂ ਪਹਿਲਾਂ ਇਸ ਦਾ ਬਹੁਤ ਸਾਰਾ ਹਿੱਸਾ ਨਿਰਾ ਉਜਾੜ ਤੇ ਬੰਜਰ ਹੀ ਸੀ; ਪਰ ਹੁਣ ਨਹਿਰ 'ਲੋਇਰ ਬਾਰੀ ਦੁਆਬ' ਦੇ ਆਉਣ ਕਰਕੇ ਕਣਕ, ਕਪਾਹ, ਛੋਲੇ ਤੇ ਤੋਰੀਆ ਆਦ ਦੀ ਪੈਦਾਵਾਰ ਬਹੁਤ ਹੋਣ ਲੱਗ ਪਈ ਹੈ। ਇਹ ਇਕ ਰੇਤਲਾ ਇਲਾਕ ਹੈ; ਇਸ ਲਈ ਮੁਲ-ਤਾਨ ਦੇ ਜ਼ਿਲੇ ਵਿਚ ਖਜੂਰਾਂ ਦੇ ਰੁੱਖ ਬਹੁਤ ਹਨ ਤੇ ਦਰਿਆਵਾਂ ਦੇ ਲਾਗੇ ਅੰਬ ਵੀ ਕਾਫ਼ੀ ਹੁੰਦੇ ਹਨ। ਇਸ ਇਲਾਕੇ ਵਿਚ ਵੱਡੇ ਸ਼ਹਿਰ ਇਕ ਦੋ ਹੀ ਹਨ, ਜਿਨ੍ਹਾਂ ਵਿੱਚੋਂ:-

**ਮੁਲਤਾਨ**--ਗੰਜੀ ਬਾਰ ਦਾ ਸਭ ਤੋਂ ਵਡਾ ਸ਼ਹਿਰ ਹੈ, ਜੋ ਜ਼ਿਲੇ ਤੇ ਕਮਿਸ਼ਨਰੀ ਦਾ ਮੁੱਖ ਅਸਥਾਨ, ਰੇਲ ਦਾ ਸਟੇ-ਸ਼ਨ ਤੇ ਬੜੀ ਭਾਰੀ ਛਾਉਣੀ ਹੈ। ਇਹ ਸ਼ਹਿਰ ਖਜੂਰਾਂ, ਕਾਲੀਨਾਂ, ਲੁੰਗੀਆਂ, ਖੇਸਾਂ, ਮਿੱਟੀ ਦੇ ਭਾਂਡਿਆਂ ਤੇ ਕੰਧਾਰੀ ਫਲਾਂ-ਮੇਵਿਆਂ ਦੇ ਵਪਾਰ ਕਰਕੇ ਬਹੁਤ ਮਸ਼ਹੂਰ ਹੈ। ਇੱਥੇ ਥਾਂ ਥਾਂ ਪੁਰਾਣੀਆਂ ਕਬਰਾਂ ਹਨ, ਗਰਮੀ ਬਹੁਤ ਪੈਂਦੀ ਹੈ, ਮਿੱਟੀ ਹਰ ਵੇਲੇ ਉੱਡਦੀ ਰਹਿੰਦੀ ਹੈ ਤੇ ਮੰਗਤੇ ਗਲੀ ਗਲੀ ਫਿਰਦੇ ਨਜ਼ਰ ਆਉਂਦੇ ਹਨ; ਇੱਸੇ ਲਈ ਇਕ ਕਵੀ ਨੇ ਕਿਹਾ ਹੈ:—

ਵਿੱਚ ਸ਼ਹਿਰ ਮੁਲਤਾਨ ਦੇ, ਵੇਖੇ ਤੁਹਫ਼ੇ ਚਾਰ,
ਗਰਮੀ, ਗਰਦਾ, ਮੰਗਤੇ, ਗੋਰਾਂ ਅੰਤ ਨ ਪਾਰ।

**ਖ਼ਾਨੇਵਾਲ**--ਜ਼ਿਲਾ ਮੁਲਤਾਨ ਵਿਚ ਤਸੀਲ ਦਾ

ਮੁੱਖ ਅਸਥਾਨ, ਜੰਕਸ਼ਨ ਸਟੇਸ਼ਨ ਤੇ ਅਨਾਜ ਦੀ ਬੜੀ ਭਾਰੀ ਮੰਡੀ ਹੈ।

**ਮਿੰਟਗੁਮਰੀ**—ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਅਤੇ ਅਨਾਜ, ਕਪਾਹ ਤੇ ਘਿਉ ਦੀ ਮੰਡੀ ਹੈ।

**ਉਕਾੜਾ**—ਜ਼ਿਲਾ ਮਿੰਟਗੁਮਰੀ ਵਿਚ ਤਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਅਨਾਜ ਦੀ ਮੰਡੀ ਹੈ। ਇੱਥੇ ਸ਼ੋਰਾ ਸਾਫ਼ ਕਰਨ ਦਾ ਕਾਰਖ਼ਾਨਾ ਹੈ।

**ਪਾਕਪਟਨ**—ਇੱਥੇ ਬਾਬੇ ਫ਼ਰੀਦ ਜੀ ਦਾ ਮਜ਼ਾਰ ਹੈ, ਜਿੱਥੇ ਮੁਹੱਰਮ ਦੇ ਦਿਨਾਂ ਵਿਚ ਬੜਾ ਭਾਰੀ ਮੇਲਾ ਲੱਗਦਾ ਹੈ। ਇੱਥੇ ਲੱਕੜੀ ਦੇ ਖਡੌਣੇ ਤੇ ਮੰਜਿਆਂ ਦੇ ਪਾਵੇ ਬਹੁਤ ਬਣਦੇ ਹਨ।

## (੩) ਦੁਆਬਾ ਰਚਨਾ

ਇਸ ਦੁਆਬੇ ਵਿਚ ਸਿਆਲਕੋਟ, ਗੁਜਰਾਂਵਾਲਾ, ਸ਼ੇਖ਼ੂਪੁਰਾ, ਲਾਇਲਪੁਰ ਤੇ ਝੰਗ ਦੇ ਜ਼ਿਲੇ ਸ਼ਾਮਲ ਹਨ। ਇਸ ਦਾ ਉੱਤਰੀ ਹਿੱਸਾ ਜਿਸ ਵਿਚ ਜ਼ਿਲਾ ਸਿਆਲਕੋਟ, ਗੁਜਰਾਂਵਾਲਾ ਤੇ ਸ਼ੇਖ਼ੂਪੁਰਾ ਸ਼ਾਮਲ ਹਨ, ਕੁਝ ਪਹਾੜ ਦੀ ਕੰਢੀ ਵਿਚ ਤੇ ਕੁਝ ਕੰਢੀ ਦੇ ਲਾਗੇ ਹੈ; ਇਸ ਲਈ ਇੱਥੇ ਵਰਖਾ ਕਾਫ਼ੀ ਹੁੰਦੀ ਹੈ ਤੇ ਨਦੀਆਂ-ਨਾਲਿਆਂ ਦੀ ਬਹੁਤਾਤ ਕਰਕੇ ਬੜਾ ਉਪਜਾਊ ਤੇ ਹਰਿਆ ਭਰਿਆ ਹੈ। ਇੱਥੇ ਚੌਲ, ਕਣਕ, ਕਪਾਹ ਤੇ ਕਮਾਦ ਆਦਿਕ ਚੀਜ਼ਾਂ ਬਹੁਤ ਹੁੰਦੀਆਂ ਹਨ, ਵੱਸੋਂ ਸੰਘਣੀ ਹੈ ਤੇ ਲੋਕ ਚੰਗੇ ਪੜ੍ਹੇ-ਲਿਖੇ, ਕਾਰੀਗਰ ਤੇ ਵਪਾਰੀ ਹਨ। ਇਸ ਹਿੱਸੇ ਵਿਚ—

**ਸਿਆਲਕੋਟ**–ਜ਼ਿਲੇ ਦਾ ਮੁੱਖ ਅਸਥਾਨ, ਛਾਉਣੀ ਤੇ ਦਸਤਕਾਰੀ ਦਾ ਬੜਾ ਭਾਰੀ ਕੇਂਦਰ ਹੈ । ਇੱਥੇ ਖੇਡਾਂ ਦਾ ਸਮਿਆਨ (ਹਾਕੀਆਂ, ਫ਼ੁਟਬਾਲ ਤੇ ਬੈਟ ਆਦਿਕ) ਅਤੇ ਲੋਹੇ ਦੇ ਟ੍ਰੰਕ ਬਣਾਉਣ ਦੇ ਕਈ ਕਾਰਖ਼ਾਨੇ ਹਨ।

**ਗੁਜਰਾਂਵਾਲਾ**–ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਮਹਾਰਾਜਾ ਰਣਜੀਤ ਸਿੰਘ ਦੀ ਜਨਮ-ਭੂਮੀ ਹੈ । ਇੱਥੇ ਲੋਹੇ ਦੇ ਸੇਫ਼ ਤੇ ਕਾਂਸੀ-ਪਿੱਤਲ ਦੇ ਭਾਂਡੇ ਬਹੁਤ ਬਣਦੇ ਹਨ।

**ਵਜ਼ੀਰਾਬਾਦ**–ਜ਼ਿਲਾ ਗੁਜਰਾਂਵਾਲਾ ਵਿਚ ਬਹੁਤ ਪੁਰਾਣਾ ਸ਼ਹਿਰ ਤੇ ਇਮਾਰਤੀ ਲੱਕੜਾਂ ਦੀ ਮੰਡੀ ਹੈ । ਇੱਥੇ ਸੋਟੀਆਂ ਤੇ ਛੁਰੀਆਂ--ਚਾਕੂ ਬਹੁਤ ਚੰਗੇ ਬਣਦੇ ਹਨ।

**ਸ਼ੇਖ਼ੂਪੁਰਾ**–ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਅਨਾਜ ਦੀ ਬੜੀ ਭਾਰੀ ਮੰਡੀ ਹੈ।

**ਸ਼ਾਹਦਰਾ**–ਰਾਵੀ ਦੇ ਕੰਢੇ ਪੁਰ ਲਾਹੌਰ ਦੇ ਸਾਹਮਣੇ ਜ਼ਿਲਾ ਸ਼ੇਖ਼ੂਪੁਰਾ ਵਿਚ ਜੰਕਸ਼ਨ ਸਟੇਸ਼ਨ ਹੈ । ਇੱਥੇ ਮੈਦੇ, ਕੱਪੜੇ ਤੇ ਅੱਗ ਬਾਲਣ ਦੀਆਂ ਤੀਲਾਂ ਬਣਾਉਣ ਦੇ ਕਈ ਕਾਰਖ਼ਾਨੇ ਹਨ, ਨਾਲੇ ਜਹਾਂਗੀਰ ਪਾਤਸ਼ਾਹ ਦਾ ਬੜਾ ਆਲੀ-ਸ਼ਾਨ ਮਕਬਰਾ ਵੀ ਹੈ।

**ਨਨਕਾਣਾ ਸਾਹਿਬ**–ਜ਼ਿਲਾ ਸ਼ੇਖ਼ੂਪੁਰਾ ਵਿਚ ਗੁਰੂ ਨਾਨਕ ਸਾਹਿਬ ਦਾ ਜਨਮ-ਅਸਥਾਨ ਹੈ । ਇੱਥੇ ਕੱਤਕ ਦੀ ਪੂਰਨਮਾਸ਼ੀ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ।

ਇਸ ਦੁਆਬੇ ਦੇ ਦੱਖਣੀ ਹਿੱਸੇ ਨੂੰ **ਸਾਂਦਲ ਬਾਰ** ਆਖਦੇ ਹਨ। ਇਸ ਵਿਚ ਲਾਇਲਪੁਰ ਤੇ ਝੰਗ ਦੇ ਜ਼ਿਲੇ ਸ਼ਾਮਲ ਹਨ। ਇੱਥੇ ਵਰਖਾ ਬਹੁਤ ਘੱਟ ਹੁੰਦੀ ਹੈ ਤੇ ਨਹਿਰਾਂ ਤੋਂ ਪਹਿਲਾਂ ਜਾਂਗਲੀ ਕੌਮ ਦੇ ਲੋਕ ਇਧਰ ਉਧਰ ਭੇਡਾਂ-ਬੱਕਰੀਆਂ ਚਾਰਨ ਲਈ ਤੇ ਆਸ ਪਾਸ ਦੇ ਆਬਾਦ ਇਲਾਕਿਆਂ ਵਿੱਚੋਂ ਮਾਲ-ਡੰਗਰ ਚੁਰਾਉਣ ਲਈ ਫਿਰਦੇ ਰਹਿੰਦੇ ਸਨ। ਇਨ੍ਹਾਂ ਵਿੱਚੋਂ ਕਈਆਂ ਨੂੰ 'ਪਚਾਹਦੇ' ਕਿਹਾ ਜਾਂਦਾ ਸੀ ਤੇ ਕਈਆਂ ਨੂੰ 'ਸਾਂਸੀ', ਅਤੇ ਸਾਂਸੀਆਂ ਤੇ ਨਾਉਂ ਪੁਰ ਹੀ ਇਸ ਇਲਾਕੇ ਦਾ ਨਾਉਂ 'ਸਾਂਸੀ-ਦਲ ਬਾਰ' ਜਾਂ 'ਸਾਂਦਲ ਬਾਰ' ਪਿਆ ਹੈ ਕਿ ਇਸ ਵਿਚ ਸਾਂਸੀ ਲੁਟੇਰਿਆਂ ਦੇ ਦਲਾਂ ਦੇ ਦਲ ਫਿਰਦੇ ਰਹਿੰਦੇ ਸਨ। ਪਰ ਹੁਣ ਚਨਾਬ ਦਰਿਆ ਦੀਆਂ ਨਹਿਰਾਂ ਕਰਕੇ ਸਾਰਾ ਇਲਾਕਾ ਆਬਾਦ ਹੋ ਗਿਆ ਹੈ ਤੇ ਓਹ ਲੋਕ ਵੀ ਨਵੇਂ ਆਬਾਦਕਾਰਾਂ ਨਾਲ ਪਿੰਡਾਂ ਵਿਚ ਆਬਾਦ ਹੋ ਗਏ ਹਨ ਤੇ ਵਾਹੀ ਦਾ ਕੰਮ ਕਰਨ ਲੱਗ ਪਏ ਹਨ। ਇੱਥੇ ਹੁਣ ਕਣਕ, ਕਪਾਹ, ਛੋਲੇ ਤੇ ਤੇਲ ਕੱਢਣ ਦੇ ਬੀ ਆਦਿਕ ਜਿਨਸਾਂ ਬਹੁਤ ਹੁੰਦੀਆਂ ਹਨ, ਜਿਸ ਕਰਕੇ ਥਾਂ ਥਾਂ ਨਵੇਂ ਚੱਕ ਵੱਸ ਗਏ ਹਨ, ਅਨਾਜ ਤੇ ਕਪਾਹ ਆਦ ਦੀਆਂ ਮੰਡੀਆਂ ਬਣ ਗਈਆਂ ਹਨ ਅਤੇ ਕਈ ਨਵੇਂ ਸ਼ਹਿਰ ਵੱਸ ਗਏ ਹਨ, ਜਿਨ੍ਹਾਂ ਵਿੱਚੋਂ:-

**ਲਾਇਲਪੁਰ**--ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ, ਵਪਾਰ ਦੀ ਸਭ ਤੋਂ ਵੱਡੀ ਮੰਡੀ ਹੈ। ਇੱਥੇ ਖੇਤੀ-ਬਾੜੀ ਦੀ ਸਿੱਖਿਆ ਦੇਣ ਲਈ ਬੜਾ ਵੱਡਾ 'ਜ਼ਰਾਇਤੀ ਕਾਲਜ' ਹੈ ਤੇ ਰੂੰ ਵੇਲਣ ਦੇ ਕਈ ਕਾਰਖ਼ਾਨੇ ਵੀ ਹਨ।

**ਗੋਜਰਾ, ਸਮੁੰਦਰੀ, ਟੋਭਾ ਟੇਕ ਸਿੰਘ** ਵਰਗੇ ਕਈ ਨਵੇਂ ਸ਼ਹਿਰ ਆਬਾਦ ਹੋ ਗਏ ਹਨ, ਜੋ ਅਨਾਜ ਤੇ ਕਪਾਹ ਦੀਆਂ ਬੜੀਆਂ ਮਸ਼ਹੂਰ ਮੰਡੀਆਂ ਹਨ।

**ਝੰਗ**--ਬਹੁਤ ਪੁਰਾਣਾ ਸ਼ਹਿਰ ਹੈ, ਇੱਥੋਂ ਦੇ ਖ਼ਰਬੂਜ਼ੇ ਤੇ ਹਦਵਾਣੇ ਮਸ਼ਹੂਰ ਹਨ। ਇਸ ਦੇ ਲਾਗੇ ਸਿਆਲ ਦਾ ਮਸ਼ਹੂਰ ਕਸਬਾ ਹੈ, ਜਿੱਥੇ ਹੀਰ ਪੈਦਾ ਹੋਈ ਸੀ ਤੇ ਜਿਸ ਦਾ ਕਿੱਸਾ ਪੰਜਾਬ ਭਰ ਵਿਚ ਪਿੰਡ ਪਿੰਡ ਪੜ੍ਹਿਆ ਜਾਂਦਾ ਹੈ।

**ਮਘਿਆਣਾ**--ਝੰਗ ਤੋਂ ਤਿੰਨ ਕੁ ਮੀਲ ਦੀ ਵਿੱਥ ਪੁਰ ਜ਼ਿਲਾ ਝੰਗ ਦਾ ਮੁੱਖ ਅਸਥਾਨ ਹੈ, ਜਿਸ ਕਰਕੇ ਇੱਥੇ ਝੰਗ ਨਾਲੋਂ ਵਧੇਰੀ ਰੌਣਕ ਹੈ।

**ਸ਼ੋਰਕੋਟ**--ਜ਼ਿਲਾ ਝੰਗ ਵਿਚ ਜੰਕਸ਼ਨ ਸਟੇਸ਼ਨ ਹੈ, ਜਿੱਥੋਂ ਦੀਆਂ ਖਜੂਰਾਂ ਬਹੁਤ ਮਸ਼ਹੂਰ ਹਨ।

## (੪) ਦੁਆਬਾ ਚੱਜ ਜਾਂ ਚੰਬਾ

ਇਸ ਦੁਆਬੇ ਵਿਚ ਗੁਜਰਾਤ ਤੇ ਸ਼ਾਹਪੁਰ ਦੇ ਜ਼ਿਲੇ ਸ਼ਾਮਲ ਹਨ ਅਤੇ ਕੁਝ ਇਲਾਕਾ ਜ਼ਿਲਾ ਝੰਗ ਦਾ ਵੀ। ਇਸ ਦੇ ਉੱਤਰੀ ਹਿੱਸੇ ਵਿਚ ਗੁਜਰਾਤ ਦਾ ਜ਼ਿਲਾ ਹੈ, ਜੋ ਪਹਾੜ ਦੇ ਲਾਗੇ ਹੈ; ਇਸ ਲਈ ਇੱਥੇ ਵਰਖਾ ਕਾਫ਼ੀ ਹੁੰਦੀ ਹੈ ਤੇ ਨਹਿਰ ਅਪਰ ਜਿਹਲਮ ਵੀ ਇਸ ਨੂੰ ਸਿੰਜਦੀ ਹੈ; ਇਸ ਕਰਕੇ ਇੱਥੇ ਪੈਦਾਵਾਰ ਕਾਫ਼ੀ ਹੁੰਦੀ ਹੈ ਤੇ ਲੋਕ ਸੁਖਾਲੇ ਹਨ। ਇੱਥੇ ਗੁੱਜਰ ਲੋਕ ਬਹੁਤ ਰਹਿੰਦੇ ਹਨ, ਜਿਸ ਕਰਕੇ ਘਿਉ ਦਾ ਵਪਾਰ ਬਹੁਤ ਹੁੰਦਾ ਹੈ। ਇਸ ਇਲਾਕੇ ਵਿਚ ਵਡੇ ਵੱਡੇ ਕਸਬੇ ਕਈ ਹਨ, ਜਿਨ੍ਹਾਂ ਵਿੱਚੋਂ--

**ਗੁਜਰਾਤ**—ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਬਹੁਤ ਪੁਰਾਣਾ ਸ਼ਹਿਰ ਹੈ । ਇੱਥੇ ਕੁਰਸੀਆਂ ਤੋਂ ਛੁੱਟ ਸੂਤੀ ਕੱਪੜਾ ਬਹੁਤ ਚੰਗਾ ਬਣਦਾ ਹੈ ।

**ਜਲਾਲਪੁਰ ਜੱਟਾਂ**--ਇੱਥੇ ਕਸ਼ਮੀਰੀ ਉੱਨ ਦੀਆਂ ਚਾਦਰਾਂ ਤੇ ਫ਼ਰਦ ਉਣੇ ਜਾਂਦੇ ਹਨ ਤੇ ਦੂਰ ਦੂਰ ਤਕ ਵਿਕਣ ਲਈ ਜਾਂਦੇ ਹਨ ।

**ਮੰਡੀ ਬਹਾਉੱਦੀਨ**—ਕਣਕ, ਕਪਾਹ ਤੇ ਘਿਉ ਦੀ ਬੜੀ ਮਸ਼ਹੂਰ ਮੰਡੀ ਹੈ ।

**ਲਾਲਾ ਮੂਸਾ**—ਰੇਲ ਦਾ ਜੇਕਸ਼ਨ ਸਟੇਸ਼ਨ ਹੈ ਤੇ ਘਿਉ ਦੇ ਵਪਾਰ ਲਈ ਮਸ਼ਹੂਰ ਹੈ ।

**ਮੋਂਗ ਰਸੂਲ**-ਇੱਥੋਂ ਜਿਹਲਮ ਦਰਿਆ ਵਿੱਚੋਂ ਨਹਿਰ ਲੋਇਰ ਜਿਹਲਮ ਕੱਢੀ ਗਈ ਹੈ, ਜੋ ਇਸ ਦੁਆਬੇ ਦੇ ਦੱਖਣੀ ਹਿੱਸੇ ਨੂੰ ਸਿੰਜਦੀ ਹੈ । ਇੱਥੇ ਇਕ ਸਰਕਾਰੀ ਇੰਜੀਨੀਅਰਿੰਗ ਸਕੂਲ ਵੀ ਹੈ ।

**ਚੇਲੀਆਂ ਵਾਲਾ**—ਇੱਥੇ ਸਿੱਖਾਂ ਤੇ ਅੰਗਰੇਜ਼ਾਂ ਦੀ ਬੜੀ ਭਾਰੀ ਲੜਾਈ ਹੋਈ ਸੀ ।

ਇਸ ਦੁਆਬੇ ਦੇ ਦੱਖਣੀ ਹਿੱਸੇ ਨੂੰ **ਕਿਰਾਨਾ ਬਾਰ** ਆਖਦੇ ਹਨ, ਕਿਉਂਕਿ ਇਸ ਵਿਚ ਕਿਰਾਨਾ ਨਾਉਂ ਦੀ ਇਕ ਪਹਾੜੀ ਹੈ । ਕਿਰਾਨਾ ਬਾਰ ਵਿਚ ਜ਼ਿਲਾ ਸ਼ਾਹਪੁਰ ਦਾ ਇਲਾਕਾ ਹੈ, ਇੱਥੇ ਵਰਖਾ ਬਹੁਤ ਘੱਟ ਹੁੰਦੀ ਹੈ; ਇਸ ਲਈ ਪਹਿਲਾਂ ਇਹ ਇਲਾਕਾ ਬਿਲਕੁਲ ਵਿਰਾਨ ਤੇ ਬੰਜਰ ਸੀ;

ਪਰ ਹੁਣ ਨਹਿਰ ਲੋਇਰ ਜਿਹਲਮ ਨੇ ਸਾਰੀ ਬਾਰ ਨੂੰ ਹਰਾ ਭਰਾ ਕਰ ਦਿੱਤਾ ਹੈ ਅਤੇ ਕਣਕ, ਕਪਾਹ, ਤੇਲ ਕੱਢਣ ਦੇ ਬੀ, ਜੁਆਰ ਤੇ ਬਾਜਰਾ ਆਦਿਕ ਪੈਦਾਵਾਰ ਕਾਫ਼ੀ ਹੋਣ ਲੱਗ ਪਈ ਹੈ, ਜਿਸ ਕਰਕੇ ਵੱਸੋਂ ਦਿਨੋ ਦਿਨ ਵਧ ਰਹੀ ਹੈ, ਕਈ ਨਵੇਂ ਸ਼ਹਿਰ ਤੇ ਕਸਬੇ ਆਬਾਦ ਹੋ ਗਏ ਹਨ ਤੇ ਰੇਲਾਂ-ਸੜਕਾਂ ਕਾਫ਼ੀ ਬਣ ਜਾਣ ਕਰਕੇ ਵਪਾਰ ਵੀ ਬਹੁਤ ਵਧ ਗਿਆ ਹੈ। ਇਸ ਇਲਾਕੇ ਵਿਚ–

**ਸਰਗੋਧਾ**–ਨਵਾਂ ਵੱਸਿਆ ਹੋਇਆ ਸ਼ਹਿਰ ਹੈ, ਜੋ ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਬੜੀ ਭਾਰੀ ਮੰਡੀ ਹੈ।

**ਸ਼ਾਹਪੁਰ**–ਬੜਾ ਪੁਰਾਣਾ ਸ਼ਹਿਰ ਹੈ, ਜੋ ਪਹਿਲਾਂ ਜ਼ਿਲੇ ਦਾ ਮੁੱਖ ਅਸਥਾਨ ਸੀ।

**ਭਲਵਾਲ**—ਘਿਉ ਦੀ ਮੰਡੀ ਹੈ।

**ਭੇਰਾ**–ਬੜਾ ਪੁਰਾਣਾ ਕਸਬਾ ਹੈ। ਇੱਥੋਂ ਦੀਆਂ ਸੋਟੀਆਂ, ਚਾਕੂ ਤੇ ਕੈਂਚੀਆਂ ਮਸ਼ਹੂਰ ਹਨ।

**ਸਾਹੀਵਾਲ**–ਕਪਾਹ, ਘਿਉ ਤੇ ਅਨਾਜ ਦੀ ਮੰਡੀ ਹੈ। ਇੱਥੇ ਲੱਕੜੀ ਤੇ ਵੰਦਖੰਡ ਦਾ ਕੰਮ ਬਹੁਤ ਚੰਗਾ ਹੁੰਦਾ ਹੈ।

## (੫) ਦੁਆਬਾ ਸਿੰਧਸਾਗਰ

ਇਹ ਦੁਆਬਾ ਲੂਣ ਦੇ ਪਹਾੜ ਤੋਂ ਦੱਖਣ ਵੱਲ ਤੇ ਉੱਚਾ ਰੇਤਲਾ ਮਦਾਨ ਹੈ, ਜਿਸਨੂੰ **ਥਲ** ਆਖਦੇ ਹਨ। ਇਸ ਵਿਚ ਮੀਆਂਵਾਲੀ ਤੇ ਮੁਜ਼ੱਫ਼ਰਗੜ੍ਹ ਦੇ ਜ਼ਿਲੇ ਸ਼ਾਮਲ

ਹਨ। ਇੱਥੇ ਵਰਖਾ ਬਹੁਤ ਘੱਟ ਹੁੰਦੀ ਹੈ, ਗਰਮੀਆਂ ਵਿਚ ਸਖ਼ਤ ਗਰਮੀ ਤੇ ਸਿਆਲ ਵਿਚ ਸਰਦੀ ਬਹੁਤ ਪੈਂਦੀ ਹੈ; ਨਾਲੇ ਗਰਮੀਆਂ ਵਿਚ ਬੜੇ ਜ਼ੋਰ ਦੀਆਂ ਅਨ੍ਹੇਰੀਆਂ ਆਉਂ-ਦੀਆਂ ਹਨ ਤੇ ਪਾਣੀ ਦੀ ਵੀ ਕਿੱਲਤ ਹੈ; ਇਸ ਲਈ ਥਲ ਦੇ ਇਲਾਕੇ ਵਿਚ ਘਾਹ ਤੋਂ ਛੁੱਟ ਹੋਰ ਕੁਝ ਨਹੀਂ ਹੁੰਦਾ। ਪਰ ਦਰਿਆਵਾਂ ਦੇ ਲਾਗੇ ਚਾਗੇ ਵਾਹੀ ਵੀ ਹੁੰਦੀ ਹੈ ਤੇ ਜਿਸ ਜਿਸ ਹਿੱਸੇ ਵਿਚ ਸਿੰਧ ਤੇ ਚਨਾਬ ਵਿੱਚੋਂ ਕੱਢੀਆਂ ਗਈਆਂ ਬਰ-ਸਾਤੀ ਨਹਿਰਾਂ ਹਨ, ਉੱਥੇ ਕਣਕ, ਜੁਆਰ, ਤੇ ਬਾਜਰਾ ਆਦ ਜਿਨਸਾਂ ਕਾਫ਼ੀ ਹੋ ਜਾਂਦੀਆਂ ਹਨ ਤੇ ਜ਼ਿਲਾ ਮੁਜ਼ੱਫ਼ਰਗੜ੍ਹ ਵਿਚ ਪਾਣੀ ਵਾਲੀਆਂ ਥਾਵਾਂ ਪੁਰ ਅੰਬਾਂ ਤੇ ਖਜੂਰਾਂ ਦੇ ਰੁੱਖ ਵੀ ਬਹੁਤ ਹੁੰਦੇ ਹਨ। ਇਲਾਕਾ ਰੇਤੜ ਹੋਣ ਕਰਕੇ ਇੱਥੇ ਪੱਕੀਆਂ ਸੜਕਾਂ ਘੱਟ ਹਨ ਤੇ ਰੇਲ ਦੀਆਂ ਸੜਕਾਂ ਵੀ ਬਹੁਤੀਆਂ ਨਹੀਂ; ਇਸ ਲਈ ਆਵਾ-ਜਾਈ ਦਾ ਆਮ ਵਸੀਲਾ ਊਠ ਤੇ ਖ਼ੱਚਰਾਂ ਹਨ। ਲੋਕ ਬਾਹਲੇ ਬਿਲੋਚ ਕੌਮ ਦੇ ਹਨ, ਜੋ ਭੇਡਾਂ-ਬੱਕਰੀਆਂ ਦੇ ਇੱਜੜ ਤੇ ਊਠ ਲੈ ਕੇ ਘਾਹ ਵਾਲੀਆਂ ਥਾਵਾਂ ਪੁਰ ਫਿਰਦੇ ਰਹਿੰਦੇ ਹਨ ਤੇ ਨਿਰੇ ਟਪਰੀਵਾਸ ਹਨ; ਇੱਸੇ ਲਈ ਇੱਥੇ ਵਡੇ ਵੱਡੇ ਸ਼ਹਿਰ ਤੇ ਕਸਬੇ ਘੱਟ ਹਨ, ਜਨ੍ਹਾਂ ਵਿੱਚੋਂ-

**ਮੀਆਂਵਾਲੀ**—ਇਕ ਛੋਟਾ ਜਿਹਾ ਕਸਬਾ ਤੇ ਜ਼ਿਲੇ ਦਾ ਮੁੱਖ ਅਸਥਾਨ ਹੈ।

**ਮੁਜ਼ੱਫ਼ਰਗੜ੍ਹ**—ਇਹ ਵੀ ਇਕ ਛੋਟਾ ਜਿਹਾ ਕਸਬਾ ਹੈ, ਜੋ ਜ਼ਿਲੇ ਦਾ ਮੁੱਖ ਅਸਥਾਨ ਹੈ।

**ਖ਼ੈਰਪੁਰ**—ਜ਼ਿਲਾ ਮੁਜ਼ੱਫ਼ਰਗੜ੍ਹ ਵਿਚ ਕਪਾਹ, ਉੱਨ ਤੇ ਨੀਲ ਦੇ ਵਪਾਰ ਦੀ ਬੜੀ ਭਾਰੀ ਮੰਡੀ ਹੈ।

# (ੲ) ਮੈਨ ਦੁਆਬ

ਇਹ ਇਲਾਕਾ ਸਤਲੁਜ ਤੇ ਜਮਨਾ ਦੇ ਵਿਚਾਲੇ ਹੈ। ਇਸ ਵਿਚ ਅੰਬਾਲਾ, ਫ਼ੀਰੋਜ਼ਪੁਰ, ਲੁਧਿਆਣਾ, ਕਰਨਾਲ, ਰੁਹਤਕ, ਗੁੜਗਾਵਾਂ ਤੇ ਹਿਸਾਰ ਦੇ ਜ਼ਿਲੇ ਅਤੇ ਪਟਿਆਲਾ, ਨਾਭਾ, ਜੀਂਦ, ਮਾਲੇਰਕੋਟਲਾ, ਫ਼ਰੀਦਕੋਟ ਤੇ ਬਹਾਵਲਪੁਰ ਆਦ ਦੇਸੀ ਰਿਆਸਤਾਂ ਸ਼ਾਮਲ ਹਨ।

ਇਸ ਦਾ ਉੱਤਰੀ ਹਿੱਸਾ ਪਹਾੜਾਂ ਦੇ ਲਾਗੇ ਹੈ; ਇਸ ਲਈ ਇੱਥੇ ਵਰਖਾ ਬਹੁਤ ਹੁੰਦੀ ਹੈ, ਨਦੀਆਂ-ਨਾਲੇ ਵੀ ਬਹੁਤ ਹਨ ਅਤੇ ਸਤਲੁਜ ਤੇ ਜਮਨਾ ਵਿੱਚੋਂ ਕੱਢੀਆਂ ਗਈਆਂ ਨਹਿਰਾਂ ਵੀ ਇਹ ਨੂੰ ਸਿੰਜਦੀਆਂ ਹਨ;ਇਸ ਲਈ ਇੱਥੇ ਗੰਨਾ, ਚੌਲ, ਕਪਾਹ, ਮਕਈ, ਕਣਕ ਤੇ ਛੋਲੇ ਆਦ ਜਿਨਸਾਂ ਬਹੁਤ ਹੁੰਦੀਆਂ ਹਨ, ਰੇਲਾਂ-ਸੜਕਾਂ ਦਾ ਜਾਲ ਵਿਛਿਆ ਹੋਇਆ ਹੈ, ਵੱਸੋਂ ਬਹੁਤੀ ਹੈ ਤੇ ਹਰ ਪਾਸੇ ਬੜੀ ਰੌਣਕ ਤੇ ਗਹਿਮਾ-ਗਹਿਮ ਹੈ। ਇਸ ਇਲਾਕੇ ਵਿਚ ਵੱਡੇ ਵੱਡੇ ਸ਼ਹਿਰ ਤੇ ਕਸਬੇ ਕਈ ਹਨ, ਜਿਨ੍ਹਾਂ ਵਿੱਚੋਂ—

**ਅੰਬਾਲਾ**—ਕਮਿਸ਼ਨਰੀ ਤੇ ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਜੰਕਸ਼ਨ ਸਟੇਸ਼ਨ ਤੇ ਬੜੀ ਭਾਰੀ ਛਾਉਣੀ ਹੈ। ਇੱਥੇ ਦਰੀਆਂ ਤੇ ਸ਼ੀਸ਼ੇ ਦੀਆਂ ਚੀਜ਼ਾਂ ਬਣਾਉਣ ਦੇ ਕਈ ਕਾਰਖ਼ਾਨੇ ਹਨ ਤੇ ਅੰਬਾਂ ਦੀ ਬਹੁਤਾਤ ਕਰਕੇ 'ਅੰਬਾ-ਵਾਲਾ' ਜਾਂ 'ਅੰਬਾਲਾ' ਅਖਵਾਂਦਾ ਹੈ।

**ਰੋਪੜ**—ਜ਼ਿਲਾ ਅੰਬਾਲਾ ਵਿਚ ਮਸ਼ਹੂਰ ਕਸਬਾ ਹੈ, ਇਸ ਦੇ ਲਾਗਿਓਂ ਸਤਲੁਜ ਦਰਿਆ ਵਿੱਚੋਂ ਨਹਿਰ ਸਰਹੰਦ ਕੱਢੀ ਗਈ ਹੈ, ਜੋ ਮੈਨ ਦੁਆਬ ਦੇ ਬਹੁਤ ਸਾਰੇ ਇਲਾਕੇ ਨੂੰ

ਸਿੰਜ ਕੇ ਭਾਗ ਲਾਉਂਦੀ ਹੈ। ਇਸ ਕਸਬੇ ਵਿਚ ਲੋਹੇ ਦੇ ਜੰਦਰੇ ਤੇ ਮਿੱਟੀ ਦੇ ਖਡੌਣੇ ਬਹੁਤ ਬਣਦੇ ਹਨ।

**ਜਗਾਧਰੀ**—ਜ਼ਿਲਾ ਅੰਬਾਲਾ ਵਿਚ ਕਾਗ਼ਜ਼ ਦੇ ਕਾਰਖ਼ਾਨੇ ਤੇ ਕਾਂਸੀ-ਪਿੱਤਲ ਦੇ ਭਾਂਡਿਆਂ ਕਰਕੇ ਮਸ਼ਹੂਰ ਹੈ।

**ਕਰਨਾਲ**—ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਬਹੁਤ ਪੁਰਾਣਾ ਸ਼ਹਿਰ ਹੈ। ਇੱਥੇ ਕੱਚ ਦੀਆਂ ਵੰਙਾਂ ਬਹੁਤ ਬਣਦੀਆਂ ਹਨ ਤੇ ਘਿਉ ਦੀ ਮਸ਼ਹੂਰ ਮੰਡੀ ਹੈ।

**ਪਾਣੀਪਤ**—ਜ਼ਿਲਾ ਕਰਨਾਲ ਵਿਚ ਮਸ਼ਹੂਰ ਇਤਿ-ਹਾਸਿਕ ਸ਼ਹਿਰ ਹੈ। ਇੱਥੇ ਹਿੰਦੁਸਤਾਨ ਦੀਆਂ ਤਿੰਨ ਮਸ਼ਹੂਰ ਲੜਾਈਆਂ ਹੋਈਆਂ ਹਨ ਅਤੇ ਅੱਜ ਕੱਲ ਕੱਚ ਦੀਆਂ ਚੀਜ਼ਾਂ ਤੇ ਕਾਂਸੀ-ਪਿਤਲ ਦੇ ਭਾਂਡਿਆਂ ਕਰਕੇ ਮਸ਼ਹੂਰ ਹੈ।

**ਥਾਨੇਸਰ**—ਜ਼ਿਲਾ ਕਰਨਾਲ ਵਿਚ ਹਿੰਦੂਆਂ ਦਾ ਮਸ਼ਹੂਰ ਤੀਰਥ ਹੈ। ਇੱਥੇ ਹੀ ਕੁਰਕਸ਼ੇਤਰ ਦੇ ਮਦਾਨ ਵਿਚ ਮਹਾਭਾਰਤ ਦਾ ਮਸ਼ਹੂਰ ਜੁੱਧ ਹੋਇਆ ਸੀ, ਜਿੱਥੇ ਸੂਰਜ-ਗ੍ਰਹਿਣ ਦੇ ਸਮੇਂ ਬੜਾ ਭਾਰੀ ਮੇਲਾ ਲੱਗਦਾ ਹੈ।

**ਰੁਹਤਕ**—ਜ਼ਿਲੇ ਦਾ ਮੁੱਖ ਅਸਥਾਨ ਤੇ ਬਹੁਤ ਪੁਰਾਣਾ ਕਸਬਾ ਹੈ। ਇੱਥੇ ਪਗੜੀਆਂ ਬਹੁਤ ਬਣਦੀਆਂ ਤੇ ਆਸ ਪਾਸ ਦੇ ਇਲਾਕੇ ਵਿਚ ਬੜੀਆਂ ਮਹੂਸ਼ਰ ਹਨ।

**ਗੁੜਗਾਵਾਂ**—ਜ਼ਿਲੇ ਦਾ ਮੁੱਖ ਅਸਥਾਨ ਤੇ ਪਾਂਡਵਾਂ ਦੇ ਵੇਲੇ ਦਾ ਬਹੁਤ ਪੁਰਾਣਾ ਕਸਬਾ ਹੈ। ਇੱਥੇ ਉਸ ਵੇਲੇ ਦਾ ਇਕ ਤਲਾ ਹੈ, ਜਿੱਥੇ ਹਰ ਸਾਲ ਬੜਾ ਭਾਰੀ ਮੇਲਾ ਲੱਗਦਾ ਹੈ।

**ਰੀਵਾੜੀ**—ਜ਼ਿਲਾ ਗੁੜਗਾਵਾਂ ਵਿਚ ਵਪਾਰ ਕਰਕੇ ਬਹੁਤ ਮਸ਼ਹੂਰ ਕਸਬਾ ਤੇ ਰੇਲ ਦਾ ਜੰਕਸ਼ਨ ਹੈ। ਇੱਥੇ ਕਾਂਸੀ-ਪਿੱਤਲ ਦੇ ਭਾਂਡੇ ਬਹੁਤ ਚੰਗੇ ਬਣਦੇ ਹਨ।

**ਲੁਧਿਆਣਾ**—ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਜੰਕਸ਼ਨ ਸਟੇਸ਼ਨ ਤੇ ਵਪਾਰ ਦਾ ਬੜਾ ਭਾਰੀ ਕੇਂਦਰ ਹੈ। ਇੱਥੇ ਉੱਨ ਤੇ ਰੇਸ਼ਮ ਰੰਗਣ ਦਾ ਅਤੇ ਊਨੀ ਤੇ ਸੂਤੀ ਕੱਪੜੇ ਉਣਨ ਦਾ ਕੰਮ ਬਹੁਤ ਵਧੀਆ ਹੁੰਦਾ ਹੈ।

**ਖੰਨਾ**—ਜਿਲਾ ਲੁਧਿਆਣਾ ਵਿਚ ਅਨਾਜ ਦੀ ਬੜੀ ਭਾਰੀ ਮੰਡੀ ਹੈ ਤੇ ਕਪਾਹ ਵੇਲਣ ਦੇ ਕਾਰਖ਼ਾਨੇ ਕਰਕੇ ਬਹੁਤ ਮਸ਼ਹੂਰ ਹੈ।

**ਜਗਰਾਉਂ**--ਜ਼ਿਲਾ ਲੁਧਿਆਣਾ ਵਿਚ ਅਨਾਜ ਤੇ ਖੰਡ ਦੀ ਮੰਡੀ ਹੈ। ਇੱਥੇ ਦੰਦਖੰਡ ਦਾ ਕੰਮ ਵੀ ਚੰਗਾ ਹੁੰਦਾ ਹੈ।

**ਫੀਰੋਜ਼ਪੁਰ**—ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਜੰਕਸ਼ਨ ਸਟੇਸ਼ਨ, ਅਨਾਜ ਦੀ ਮੰਡੀ ਤੇ ਬੜੀ ਭਾਰੀ ਛਾਉਣੀ ਹੈ।

**ਮੋਗਾ**—ਜ਼ਿਲਾ ਫ਼ੀਰੋਜ਼ਪੁਰ ਵਿਚ ਤਸੀਲ ਦਾ ਮੁੱਖ ਅਸਥਾਨ ਤੇ ਵਪਾਰ ਦਾ ਕੇਂਦਰ ਹੈ। ਇੱਥੇ ਅੱਖਾਂ ਦੇ ਇਲਾਜ ਦਾ ਇਕ ਹਸਪਤਾਲ ਹੈ, ਜੋ ਸਾਰੇ ਪੰਜਾਬ ਵਿਚ ਮਸ਼ਹੂਰ ਹੈ।

**ਮੁਕਤਸਰ**--ਜ਼ਿਲਾ ਫ਼ੀਰੋਜ਼ਪੁਰ ਵਿਚ ਅਨਾਜ ਦੀ ਬੜੀ ਭਾਰੀ ਮੰਡੀ ਹੈ। ਇਥੇ ਸਿੱਖਾਂ ਦਾ ਇਕ ਇਤਿਹਾਸਿਕ ਗੁਰਦੁਆਰਾ ਤੇ ਤਲਾ ਹੈ, ਜਿੱਥੇ ਹਰ ਸਾਲ ਮਾਘੀ ਦਾ ਬੜਾ ਭਾਰੀ ਮੇਲਾ ਲੱਗਦਾ ਹੈ।

**ਪਟਿਆਲਾ**--ਸਿੱਖਾਂ ਦੀ ਸਭ ਤੋਂ ਵੱਡੀ ਰਿਆਸਤ ਦੀ ਰਾਜਧਾਨੀ ਤੇ ਬੜਾ ਖ਼ੂਬਸੂਰਤ ਸ਼ਹਿਰ ਹੈ। ਇਥੋਂ ਦਾ ਮੋਤੀ ਬਾਗ ਤੇ ਮਹਿੰਦਰਾ ਕਾਲਜ ਵੇਖਣ-ਯੋਗ ਹਨ।

**ਬਠਿੰਡਾ**--ਰਿਆਸਤ ਪਟਿਆਲਾ ਵਿਚ ਰੇਲਾਂ ਦਾ ਮਸ਼ਹੂਰ ਜੰਕਸ਼ਨ ਸ਼ਟੇਸ਼ਨ ਤੇ ਬਹੁਤ ਪੁਰਾਣਾ ਕਸਬਾ ਹੈ। ਇੱਥੋਂ ਦਾ ਪੁਰਾਣੇ ਸਮੇਂ ਦਾ ਕਿਲਾ ਵੇਖਣ-ਯੋਗ ਹੈ।

**ਦੁਰਾਹਾ**--ਰਿਆਸਤ ਪਟਿਆਲਾ ਵਿਚ ਇਮਾਰਤੀ ਲੱਕੜਾਂ ਦੀ ਮਸ਼ਹੂਰ ਮੰਡੀ ਹੈ।

**ਨਾਭਾ**--ਇਕ ਸਿੱਖ ਰਿਆਸਤ ਦੀ ਰਾਜਧਾਨੀ ਤੇ ਬੜੀ ਰੌਣਕ ਵਾਲਾ ਸ਼ਹਿਰ ਹੈ।

**ਫ਼ਰੀਦਕੋਟ**--ਇਕ ਸਿੱਖ ਰਿਆਸਤ ਦੀ ਰਾਜਧਾਨੀ ਤੇ ਵਪਾਰ ਦੀ ਮੰਡੀ ਹੈ। ਇੱਥੇ ਰਾਜੇ ਦਾ ਮਹੱਲ ਤੇ ਹੋਰ ਕਈ ਇਮਾਰਤਾਂ ਵੇਖਣ-ਯੋਗ ਹਨ।

**ਕੋਟਕਪੂਰਾ**--ਰਿਆਸਤ ਫ਼ਰੀਦਕੋਟ ਵਿਚ ਰੇਲ ਦਾ ਜੰਕਸ਼ਨ ਸਟੇਸ਼ਨ ਤੇ ਅਨਾਜ ਦੀ ਮਸ਼ਹੂਰ ਮੰਡੀ ਹੈ।

**ਮਾਲੇਰਕੋਟਲਾ**--ਇਕ ਮੁਸਲਮਾਨ ਰਿਆਸਤ ਦੀ ਰਾਜਧਾਨੀ ਤੇ ਛੋਲਿਆਂ ਦੇ ਵਪਾਰ ਕਰਕੇ ਮਸ਼ਹੂਰ ਹੈ। ਇੱਥੇ ਬੰਦੂਕਾਂ ਬੜੀਆਂ ਚੰਗੀਆਂ ਬਣਦੀਆਂ ਹਨ।

ਮੈਨ ਦੁਆਬ ਦੇ ਜਿਸ ਹਿੱਸੇ ਵਿਚ ਜ਼ਿਲਾ ਲੁਧਿਆਣਾ, ਫ਼ੀਰੋਜ਼ਪੁਰ, ਰਿਆਸਤ ਪਟਿਆਲਾ, ਫ਼ਰੀਦਕੋਟ ਤੇ ਮਾਲੇਰ-ਕੋਟਲਾ ਸ਼ਾਮਲ ਹਨ, ਉਹ ਨੂੰ **ਮਾਲਵਾ** ਆਖਦੇ ਹਨ, ਜੋ

ਹਰ ਤਰ੍ਹਾਂ ਆਬਾਦ ਤੇ ਬੜੀ ਰੌਣਕ ਵਿਚ ਹੈ। ਪਰ ਜਿਹੜਾ ਇਲਾਕਾ ਮਾਲਵੇ ਤੋਂ ਦੱਖਣ ਤੇ ਦਖਣ-ਪੱਛਮ ਵੱਲ ਹੈ ਅਥਵਾ ਜਿਸ ਵਿਚ ਜ਼ਿਲਾ ਹਿਸਾਰ ਤੇ ਰਿਆਸਤ ਬਹਾਵਲਪੁਰ ਤੋਂ ਛੁੱਟ ਜ਼ਿਲਾ ਰੁਹਤਕ ਤੇ ਗੁੜਗਾਵਾਂ ਦੇ ਪੱਛਮੀ ਹਿੱਸੇ ਵੀ ਸ਼ਾਮਲ ਹਨ, ਉੱਥੇ ਵਰਖਾ ਬਹੁਤ ਘੱਟ ਹੁੰਦੀ ਹੈ, ਗਰਮੀ ਬਹੁਤ ਪੈਂਦੀ ਹੈ, ਭੋਂ ਰੇਤਲੀ ਹੈ ਤੇ ਪਾਣੀ ਦੀ ਵੀ ਕਿੱਲਤ ਹੈ; ਇਸ ਲਈ ਇੱਥੇ ਝਾੜੀਆਂ, ਕਿੱਕਰ, ਕਰੀਰ ਤੇ ਜਾਲ ਵਰਗੇ ਰੁੱਖ ਅਤੇ ਕਈ ਥਾਈਂ ਘਾਹ ਚੰਗਾ ਹੁੰਦਾ ਹੈ, ਜਿਸ ਪੁਰ ਗਊਆਂ-ਮਹੀਆਂ, ਭੇਡਾਂ-ਬੱਕਰੀਆਂ ਤੇ ਊਠ ਪਾਲੇ ਜਾਂਦੇ ਹਨ-ਹਿਸਾਰ ਦੇ ਨਗੌਰੀ ਬਲਦ ਖ਼ਾਸ ਤੌਰ ਪੁਰ ਮਸ਼ਹੂਰ ਹਨ- ਤੇ ਹੋਰ ਪੈਦਾਵਾਰ ਘੱਟ ਹੁੰਦੀ ਹੈ। ਹਾਂ, ਹੁਣ ਥੋੜੇ ਚਿਰ ਤੋਂ ਇਸ ਇਲਾਕੇ ਵਿਚ ਵੀ ਨਹਿਰਾਂ ਜਾਰੀ ਹੋ ਗਈਆਂ ਹਨ ਤੇ ਨਹਿਰੀ ਜ਼ਮੀਨਾਂ ਵਿਚ ਕਣਕ, ਛੋਲੇ ਤੇ ਕਪਾਹ ਆਦਿਕ ਚੀਜ਼ਾਂ ਬਹੁਤ ਪੈਦਾ ਹੁੰਦੀਆਂ ਹਨ। ਪਰ ਚੇਤੇ ਰੱਖੋ ਕਿ ਇਹ ਇਲਾਕਾ ਬਾਰਾਂ ਵਾਙੂ ਸ਼ੁਰੂ ਤੋਂ ਉਜਾੜ ਨਹੀਂ, ਸਗੋਂ ਬਹੁਤ ਪੁਰਾਣੇ ਸਮੇਂ ਤੋਂ ਆਬਾਦ ਚਲਾ ਆਉਂਦਾ ਹੈ ਤੇ ਕਈ ਪੁਰਾਣੇ ਕਸਬੇ ਤੇ ਪਿੰਡ (ਭਾਵੇਂ ਦੂਰ ਦੂਰ ਹਨ, ਪਰ) ਚੰਗੀ ਰੌਣਕ ਵਿਚ ਵੱਸ ਰਹੇ ਹਨ, ਜਿਨ੍ਹਾਂ ਵਿੱਚੋਂ-

**ਹਿਸਾਰ**--ਜ਼ਿਲੇ ਦਾ ਮੁੱਖ ਅਸਥਾਨ, ਅਨਾਜ ਦੀ ਮੰਡੀ ਤੇ ਬਹੁਤ ਪੁਰਾਣਾ ਕਸਬਾ ਹੈ। ਇੱਥੇ ਗਊਆਂ-ਬਲਦਾਂ ਦੀ ਚੰਗੀ ਨਸਲ ਵਧਾਉਣ ਲਈ ਸਰਕਾਰ ਵੱਲੋਂ ਇਕ ਗਊ-ਸ਼ਾਲਾ ਖੁਲ੍ਹੀ ਹੋਈ ਹੈ। ਇੱਥੋਂ ਦੇ ਨਗੌਰੀ ਬਲਦ ਖ਼ਾਸ ਤੌਰ ਪੁਰ ਮਸ਼ਹੂਰ ਹਨ।

**ਹਾਂਸੀ**–ਜ਼ਿਲਾ ਹਿਸਾਰ ਵਿਚ ਤਸੀਲ ਦਾ ਮੁੱਖ ਅਸਥਾਨ ਤੇ ਰਾਜੇ ਅਨੰਗਪਾਲ ਦੇ ਵੇਲੇ ਦਾ ਬਹੁਤ ਪੁਰਾਣਾ ਸ਼ਹਿਰ ਹੈ। ਇੱਥੇ ਪੁਰਾਣੇ ਸਮੇਂ ਦੀਆਂ ਆਲੀਸ਼ਾਨ ਇਮਾਰਤਾਂ ਵੇਖਣ-ਯੋਗ ਹਨ।

**ਭਵਾਨੀ**--ਜ਼ਿਲਾ ਹਿਸਾਰ ਵਿਚ ਬੜਾ ਮਸ਼ਹੂਰ ਤਿਜਾਰਤੀ ਸ਼ਹਿਰ ਹੈ। ਰਾਜਪੂਤਾਨੇ ਦੇ ਇਲਾਕੇ ਲਈ ਕਣਕ, ਲੂਣ, ਖੰਡ ਤੇ ਕੱਪੜਾ ਆਦ ਚੀਜਾਂ ਇੱਥੋਂ ਹੀ ਜਾਂਦੀਆਂ ਹਨ।

**ਬਹਾਵਲਪੁਰ**--ਇਕ ਮੁਸਲਮਾਨ ਰਿਆਸਤ ਦੀ ਰਾਜਧਾਨੀ ਹੈ। ਇੱਥੋਂ ਦਾ ਸ਼ਾਹੀ ਮਿਹਮਾਨਖ਼ਾਨਾ ਜਿਸ ਨੂੰ 'ਨੂਰ ਮਹੱਲ' ਆਖਦੇ ਹਨ, ਵੇਖਣ-ਯੋਗ ਹੈ।

**ਬਹਾਵਲਨਗਰ**-- ਰਿਆਸਤ ਬਹਾਵਲਪੁਰ ਵਿਚ ਨਹਿਰ ਆਉਣ ਕਰਕੇ ਨਵਾਂ ਵਸਿਆ ਹੋਇਆ ਕਸਬਾ ਹੈ ਤੇ ਅਨਾਜ ਦੀ ਬੜੀ ਭਾਰੀ ਮੰਡੀ ਹੈ।

**ਮੁੱਕਦੀ ਗੱਲ ਇਹ ਕਿ** ਧੁਰ ਪੱਛਮੀ ਤੇ ਦੱਖਣੀ ਹਿੱਸਿਆਂ ਨੂੰ ਛੱਡ ਕੇ ਪੰਜਾਬ ਦਾ ਮਦਾਨੀ ਹਿੱਸਾ ਮੁੱਢ ਤੋਂ ਹੀ ਬੜਾ ਉਪਜਾਊ ਸੀ ਤੇ ਹੁਣ ਨਹਿਰਾਂ ਦੇ ਜਾਰੀ ਹੋਣ ਨਾਲ ਜਦ ਵਿਰਾਨ ਇਲਾਕੇ ਵੀ ਚੰਗੀ ਤਰ੍ਹਾਂ ਆਬਾਦ ਹੋ ਕੇ ਹਰ ਤਰ੍ਹਾਂ ਦੀ ਪੈਦਾਵਾਰ ਦੇਣ ਲੱਗ ਪਏ ਹਨ, ਤਾਂ ਪੰਜਾਬ ਸੱਚ-ਮੁਚ ਸੋਨੇ ਦੀ ਖਾਣ ਬਣ ਗਿਆ ਹੈ ਤੇ ਲੋਕੀਂ ਇਸ ਨੂੰ 'ਪੰਜਾਬ ਦੇਸ ਨਿਆਰਾ' ਕਹਿ ਕੇ ਇਸ ਦੀ ਉਸਤਤ ਇਉਂ ਕਰਦੇ ਹਨ ਕਿ:–

੧. ਧਰਤੀ ਹੈ ਜ਼ੋਰ ਵਾਲੀ,
ਉਪਜਾਊ ਤੇ ਨਿਰਾਲੀ,
ਚੀਜ਼ਾਂ ਹੈ ਸਭ ਉਗਾਂਦੀ,
ਇੱਨੇ ਹੈ ਢੇਰ ਲਾਂਦੀ,
ਖਾਂਦਾ ਹੈ ਜਗਤ ਸਾਰਾ,
ਪੰਜਾਬ ਦੇਸ ਪਿਆਰਾ !

੨. ਪਰਬਤ ਨੇਂ ਦਾਤੇ ਪੱਕੇ,
ਬਰਫ਼ਾਂ ਦੇ ਨਾਲ ਢੱਕੇ,
ਘਲਦੇ ਨੇਂ ਨਦੀਆਂ-ਨਾਲੇ,
ਭਰ ਵਹਿਣ ਜੋ ਉਨ੍ਹਾਲੇ,
ਸੁੱਕਣ ਨ ਸਾਲ ਸਾਰਾ,
ਪੰਜਾਬ ਦੇਸ ਨਿਆਰਾ !

੩. ਸਤਲੁਜ, ਬਿਆਸ, ਰਾਵੀ,
ਜਿਹਲਮ ਅਤੇ ਝਨਾ ਵੀ,
ਏਥੋਂ ਹੀ ਲੰਘਦੇ ਜਾਂਦੇ,
ਧਰਤੀ ਨੂੰ ਭਾਗ ਲਾਂਦੇ,
ਕਰਦੇ ਅਖੁੱਟ ਭੰਡਾਰਾ,
ਪੰਜਾਬ ਦੇਸ ਨਿਆਰਾ !

੪. ਨਹਿਰੀ ਕਮਾਲ ਵੇਖੋ,
ਬਾਰਾਂ ਦਾ ਹਾਲ ਵੇਖੋ,
ਜਿੱਥੇ ਸੀ ਪਹਿਲਾਂ ਜੰਗਲ,
ਹੁਣ ਹੋ ਗਿਆ ਹੈ ਮੰਗਲ,
ਬਣਿਆ ਅਜਬ ਨਜ਼ਾਰਾ,
ਪੰਜਾਬ ਦੇਸ ਨਿਆਰਾ !

## ਪ੍ਰਸ਼ਨ

੧. ਦੱਸੋ, ਦੁਆਬਾ ਕਿਹਨੂੰ ਆਖਦੇ ਹਨ ਤੇ ਦੁਆਬ ਕਿਹਨੂੰ ?
੨. ਮਦਾਨੀ ਹਿੱਸੇ ਦੇ ਤਿੰਨ ਕੁਦਰਤੀ ਹਿੱਸੇ ਕਿਹੜੇ ਕਿਹੜੇ ਹਨ, ਤੇ ਛੇ ਕਿਹੜੇ ਕਿਹੜੇ ?
੩. ਪੰਜਾਬ ਦੇ ਖ਼ਾਕੇ ਵਿਚ ਦੁਆਬਿਆਂ ਤੇ ਮੈਨ ਦੁਆਬ ਦੇ ਨਾਉਂ ਠੀਕ ਥਾਵਾਂ ਪੁਰ ਲਿਖੋ।
੪. ਦੱਸੋ, ਦੁਆਬਾ ਰਚਨਾ, ਬਾਰੀ, ਚੱਜ ਤੇ ਸਿੰਧਸਾਗਰ ਦੇ ਨਾਉਂ ਕਿਵੇਂ ਰੱਖੇ ਗਏ ਹਨ ?
੫. ਰਕਬੇ ਵਿਚ ਸਭ ਤੋਂ ਵੱਡਾ ਦੁਆਬਾ ਕਿਹੜਾ ਹੈ ਤੇ ਸਭ ਤੋਂ ਛੋਟਾ ਕਿਹੜਾ ?
੬. ਦੁਆਬਾ ਬਿਸਤ ਜਾਲੰਧਰ ਤੇ ਸਿੰਧਸਾਗਰ ਦਾ ਧਰਤੀ, ਆਬ-ਹਵਾ, ਪੈਦਾਵਾਰ ਤੇ ਵੱਸੋਂ ਕਰਕੇ ਟਾਕਰਾ ਕਰੋ।
੭. ਦੱਸੋ ਹੇਠਾਂ ਲਿਖੇ ਨਾਉਂ ਕਿਵੇਂ ਪਏ ਹਨ:–
ਨੀਲੀ ਬਾਰ, ਗੰਜੀ ਬਾਰ, ਕਿਰਾਨਾ ਬਾਰ ਤੇ ਸਾਂਦਲ ਬਾਰ ?
੮. ਪੰਜਾਬ ਦੇ ਖ਼ਾਕੇ ਵਿਚ ਥਲ, ਮਾਝਾ, ਮਾਲਵਾ, ਦੁਆਬਾ, ਸਾਂਦਲ ਬਾਰ, ਕਿਰਾਨਾ ਬਾਰ ਤੇ ਗੰਜੀਬਾਰ ਠੀਕ ਥਾਵਾਂ ਪੁਰ ਲਿਖ ਕੇ ਦੱਸੋ।
੯. ਦੱਸੋ ਮੁਲਤਾਨ, ਕਪੂਰਥਲਾ, ਮੁਜ਼ੱਫ਼ਰਗੜ੍ਹ,ਸਰਗੋਧਾ,ਲਾਇਲ-ਪੁਰ ਤੇ ਗੁਜਰਾਤ ਕਿਹੜੇ ਕਿਹੜੇ ਦੁਆਬੇ ਵਿਚ ਹਨ ?
੧੦. ਹੇਠਾਂ ਲਿਖੀਆਂ ਚੀਜ਼ਾਂ ਕਿੱਥੇ ਕਿੱਥੇ ਬਹੁਤ ਹੁੰਦੀਆਂ ਜਾਂ ਬਣਦੀਆਂ ਹਨ:–
ਗੁੜ-ਸ਼ੱਕਰ, ਅੰਬ, ਖਜੂਰਾਂ, ਊਨੀ ਕੱਪੜੇ, ਕਾਂਸੀ-ਪਿੱਤਲ ਦੇ ਭਾਂਡੇ, ਕੁਰਸੀਆਂ, ਇਮਾਰਤੀ ਲੱਕੜਾਂ, ਸੂਤੀ ਕੱਪੜੇ, ਬੰਦੂਕਾਂ ?
੧੧. ਮੁਲਤਾਨ ਦੇ ਚਾਰ ਤੁਹਫ਼ੇ, ਲਾਹੌਰ ਦੀਆਂ ਵੇਖਣ-ਯੋਗ ਥਾਵਾਂ, ਅੰਮ੍ਰਿਤਸਰ ਦੇ ਗੁਰਦੁਆਰੇ ਤੇ ਬਾਰਾਂ ਵਿਚ ਵੱਸੇ ਹੋਏ ਨਵੇਂ ਸ਼ਹਿਰ ਦੱਸੋ।

# ੯. ਮਦਾਨੀ ਹਿੱਸੇ ਦੀ ਆਬ-ਹਵਾ

ਕਿਸੇ ਥਾਂ ਦੀ ਗਰਮੀ-ਸਰਦੀ ਜਾਂ ਰੁੱਤਾਂ, ਹਵਾਵਾਂ ਤੇ ਵਰਖਾ ਦੀ ਆਮ ਹਾਲਤ ਨੂੰ ਉੱਥੋਂ ਦੀ **ਆਬ-ਹਵਾ** ਜਾਂ **ਪੌਣ-ਪਾਣੀ** ਆਖਦੇ ਹਨ।

ਪੰਜਾਬ ਦੇ ਮਦਾਨੀ ਹਿੱਸੇ ਦੀਆਂ ਰੁੱਤਾਂ, ਹਵਾਵਾਂ ਤੇ ਵਰਖਾ ਦਾ ਵੇਰਵਾ ਇਸ ਪਰਕਾਰ ਹੈ ਕਿ:-

ਕੰਢੀ ਦੇ ਇਲਾਕੇ ਵਿਚ ਪਹਾੜ ਦੇ ਲਾਗੇ ਹੋਣ ਕਰਕੇ ਵਰਖਾ ਬਹੁਤ ਹੁੰਦੀ ਹੈ, ਸਿਆਲ ਕੁਝ ਕਰੜਾ ਤੇ ਗਰਮੀਆਂ ਦੀ ਰੁੱਤ ਬੜੀ ਅਨੰਦ-ਦਾਇਕ ਹੁੰਦੀ ਹੈ। ਪਰ-

ਬਾਕੀ ਦਾ ਮਦਾਨੀ ਹਿੱਸਾ ਕੁਝ ਵਧੇਰਾ ਗਰਮ ਹੈ। ਇੱਥੇ ਵਿਸਾਖ ਤੋਂ ਹੀ ਜ਼ੋਰ ਦੀ ਗਰਮੀ ਪੈਣੀ ਸ਼ੁਰੂ ਹੋ ਜਾਂਦੀ ਹੈ, ਜੇਠ-ਹਾੜ ਵਿਚ ਤੱਤੀਆਂ ਲੋਆਂ ਚਲਦੀਆਂ ਹਨ ਤੇ ਜਦ ਰਾਜਪੂਤਾਨੇ ਦੀ ਰੇਤ ਭੱਠੀ ਵਾਂਗ ਤਪਦੀ ਹੈ, ਤਾਂ ਦੱਖਣੀ ਹਿੱਸਿਆਂ ਵਿਚ ਹਰ ਰੋਜ਼ ਇੰਨੇ ਜ਼ੋਰ ਦੀਆਂ ਅਨ੍ਹੇਰੀਆਂ ਆਉਂਦੀਆਂ ਹਨ ਕਿ ਦਿਨ ਵੇਲੇ ਮਾਨੋ ਰਾਤ ਪੈ ਜਾਂਦੀ ਹੈ ਤੇ ਹਰ ਪਾਸੇ ਮਿੱਟੀ ਹੀ ਮਿੱਟੀ ਉੱਡਦੀ ਦਿੱਸਦੀ ਹੈ; ਹਾਂ, ਉੱਤਰੀ ਹਿੱਸਿਆਂ ਵਿਚ ਏਨੀ ਗਰਮੀ ਨਹੀਂ ਹੁੰਦੀ ਤੇ ਇਹੋ ਜਿਹੇ ਝੱਖੜਾਂ-ਅਨ੍ਹੇਰੀਆਂ ਤੋਂ ਵੀ ਬਚਾਉ ਰਹਿੰਦਾ ਹੈ।

ਪਰ ਇਸ ਜ਼ੋਰ ਦੀ ਗਰਮੀ ਦਾ ਇਕ ਲਾਹ ਜ਼ਰੂਰ ਹੈ ਕਿ ਜਿਉਂ ਜਿਉਂ ਗਰਮੀ ਵਧਦੀ ਹੈ, ਤਿਉਂ ਤਿਉਂ ਇੱਥੋਂ ਦੀ ਹਵਾ ਗਰਮ ਹੋ ਕੇ ਉਤਾਂਹ ਨੂੰ ਉੱਠਦੀ ਹੈ ਤੇ ਉਸ ਦੀ ਥਾਂ ਲੈਣ ਲਈ ਸਮੁੰਦਰੀ ਹਵਾਵਾਂ ਪਾਣੀ ਦੇ ਬੁਖ਼ਾਰਾਤ ਨਾਲ ਭਰੀਆਂ

ਹੋਈਆਂ ਪੂਰਬ ਵੱਲੋਂ ਖ਼ਲੀਜ ਬੰਗਾਲਾ ਤੋਂ ਅਤੇ ਦੱਖਣ-ਪੱਛਮ ਵੱਲੋਂ ਅਰਬ ਸਾਗਰ ਤੋਂ ਚਲ ਕੇ ਪੰਜਾਬ ਵੱਲ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ ਤੇ ਹੁੰਦੇ ਹੁੰਦੇ ਸਾਵਣ-ਭਾਦਰੋਂ ਵਿਚ ਜ਼ੋਰ ਦੇ ਮੀਂਹ ਵਸਾ ਕੇ **ਵਰਖਾ-ਰੁੱਤ** ਕਰ ਦਿੰਦੀਆਂ ਹਨ। ਪਰ ਪੂਰਬੀ ਹਵਾ ਜਿਸ ਨੂੰ **ਪੁਰਾ** ਕਿਹਾ ਜਾਂਦਾ ਹੈ, ਜਿਉਂ ਜਿਉਂ ਪੱਛਮ ਵੱਲ ਜਾਂਦੀ ਹੈ, ਬੁਖ਼ਾਰਾਤ ਤੋਂ ਸੱਖਣੀ ਹੁੰਦੀ ਜਾਂਦੀ ਹੈ; ਇਸ ਲਈ ਪੂਰਬੀ ਹਿੱਸਿਆਂ ਵਿਚ ਵਰਖਾ ਬਹੁਤ ਹੁੰਦੀ ਹੈ ਤੇ ਜਿਉਂ ਜਿਉਂ ਪੱਛਮ ਵੱਲ ਜਾਈਏ, ਵਰਖਾ ਘੱਟ ਹੁੰਦੀ ਜਾਂਦੀ ਹੈ। ਇਸ ਦੇ ਨਾਲ ਜਿਹੜੀ ਹਵਾ ਅਰਬ ਸਾਗਰ ਤੋਂ ਚਲ ਕੇ ਦੱਖਣ-ਪੱਛਮ ਤੋਂ ਆਉਂਦੀ ਹੈ, ਉਸ ਦੇ ਰਾਹ ਵਿਚ ਕੋਈ ਪਹਾੜ ਨਾ ਸਿੰਧ ਵਿਚ ਹੈ ਤੇ ਨਾ ਪੰਜਾਬ ਦੇ ਮਦਾਨੀ ਹਿੱਸੇ ਵਿਚ; ਇਸ ਲਈ ਉਹ ਮਦਾਨੀ ਹਿੱਸੇ ਵਿਚ ਬਹੁਤ ਘੱਟ ਮੀਂਹ ਵਸਾਉਂਦੀ ਹੈ ਤੇ ਸਿੱਧੀ ਕਾਂਗੜੇ ਤੇ ਸ਼ਿਮਲੇ ਦੇ ਪਹਾੜਾਂ ਨਾਲ ਟਕਰਾ ਕੇ ਉੱਥੇ ਜਲ-ਥਲ ਕਰ ਦਿੰਦੀ ਹੈ। ਇਹੋ ਕਾਰਨ ਹੈ ਕਿ ਪੰਜਾਬ ਵਿਚ ਸਭ ਤੋਂ ਵਧੀਕ* ਵਰਖਾ ਕਾਂਗੜੇ ਤੇ ਸ਼ਿਮਲੇ ਦੇ ਇਲਾਕੇ ਵਿਚ ਹੁੰਦੀ ਹੈ ਤੇ ਸਭ ਤੋਂ ਘੱਟ ਦੱਖਣ-ਪੱਛਮੀ ਹਿੱਸੇ ਵਿਚ। ਨਿਚੋੜ ਇਹ ਕਿ ਗਰਮੀਆਂ ਵਿਚ ਚਲਣ ਵਾਲੀਆਂ ਸਮੁੰਦਰੀ ਹਵਾਵਾਂ ਕਰਕੇ ਪੰਜਾਬ ਦੇ ਪੂਰਬੀ ਤੇ ਉੱਤਰੀ ਹਿੱਸਿਆਂ ਵਿਚ

---

*ਵੇਖੋ! ਧਰਮਸਾਲਾ ਵਿਚ ਜੋ ਕਾਂਗੜੇ ਦੇ ਪਹਾੜਾਂ ਵਿਚ ਹੈ, ਸਾਲਾਨਾ ਵਰਖਾ ੧੧੬ ਇੰਚ, ਸ਼ਿਮਲੇ ਵਿਚ ੬੫ ਇੰਚ, ਮਰੀ ਵਿਚ ੫੫ ਇੰਚ, ਸਿਆਲਕੋਟ ਵਿਚ ੩੨ ਇੰਚ, ਅੰਬਾਲੇ ਵਿਚ ੩੧ ਇੰਚ, ਲਾਹੌਰ ਵਿਚ ੨੦ ਇੰਚ ਤੇ ਮੁਲਤਾਨ ਵਿਚ ਕੇਵਲ ੬ ਇੰਚ ਤੇ ਬਹਾਵਲ ਪੁਰ ਵਿਚ ਇਸ ਤੋਂ ਵੀ ਘੱਟ ਹੁੰਦੀ ਹੈ।

ਵਰਖਾ ਬਹੁਤ ਹੁੰਦੀ ਹੈ ਤੇ ਜਿਉਂ ਜਿਉਂ ਪੱਛਮ ਤੇ ਦੱਖਣ ਜਾਈਏ, ਵਰਖਾ ਘੱਟ ਹੁੰਦੀ ਜਾਂਦੀ ਹੈ, ਜਿਸ ਦਾ ਨਤੀਜਾ ਇਹ ਹੈ ਕਿ ਧੁਰ ਪੱਛਮੀ ਤੇ ਦੱਖਣੀ ਹਿੱਸੇ ਅੱਤ ਖ਼ੁਸ਼ਕ ਤੇ ਹੱਦ ਦਰਜੇ ਦੇ ਗਰਮ ਹਨ।

ਵਰਖਾ ਰੁੱਤ ਤੋਂ ਪਿੱਛੋਂ ਅੱਸੂ ਵਿਚ ਵੀ ਕਾਫ਼ੀ ਗਰਮੀ ਰਹਿੰਦੀ ਹੈ ਤੇ ਕੱਤਕ ਵਿਚ ਮਾੜਾ ਮਾੜਾ ਸਿਆਲ ਸ਼ੁਰੂ ਹੋ ਜਾਂਦਾ ਹੈ; ਫਿਰ ਮੱਘਰ, ਪੋਹ ਤੇ ਮਾਘ ਵਿਚ ਢਾਈ ਤਿੰਨ ਮਹੀਨੇ ਕਰੜਾ ਸਿਆਲ ਹੁੰਦਾ ਹੈ ਤੇ ਸਿਆਲ ਭਰ ਅਫ਼ਗ਼ਾਨਿਸਤਾਨ ਤੇ ਬਿਲੋਚਿਸਤਾਨ ਦੀ ਅੱਤ ਠੰਢੀ ਤੇ ਖ਼ੁਸ਼ਕ ਪੱਬੀ ਵੱਲੋਂ **ਪਛਵਾ** ( = ਪੱਛਮ-ਵਾ) ਚਲਦੀ ਰਹਿੰਦੀ ਹੈ, ਜਿਸ ਕਰਕੇ ਪੱਛਮੀ ਇਲਾਕਿਆਂ ਵਿਚ ਸਰਦੀ ਤੇ ਖ਼ੁਸ਼ਕੀ ਇੰਨੀ ਵਧ ਜਾਂਦੀ ਹੈ ਕਿ ਹੱਥ-ਪੈਰ ਸੁੰਨ ਹੋ ਜਾਂਦੇ ਹਨ ਅਤੇ ਮੁਲਤਾਨ, ਮੁਜ਼ੱਫ਼ਰ-ਗੜ੍ਹ ਤੇ ਮੀਆਂਵਾਲੀ ਦੇ ਇਲਾਕਿਆਂ ਵਿਚ ਕਈ ਵਾਰੀ ਫ਼ਸਲਾਂ ਵੀ ਮਾਰੀਆਂ ਜਾਂਦੀਆਂ ਹਨ। ਪਰ ਇਹ ਹਵਾ ਅਫ਼ਗ਼ਾਨਿਸਤਾਨ ਤੇ ਬਿਲੋਚਿਸਤਾਨ ਦੇ ਬਰਫ਼ਾਨੀ ਪਹਾੜਾਂ ਤੋਂ ਲੰਘਣ ਵੇਲੇ ਕੁਝ ਕੁ ਨਮੀ ਨਾਲ ਲਈ ਆਉਂਦੀ ਹੈ; ਇਸ ਲਈ ਥੋੜੀ ਜਿਹੀ ਵਰਖਾ ਪੋਹ-ਮਾਘ ਵਿਚ ਵੀ ਹੋ ਜਾਂਦੀ ਹੈ, ਜਿਸ ਨਾਲ ਕਣਕ, ਸਰੋਂ ਤੇ ਛੋਲਿਆਂ ਦੀਆਂ ਫ਼ਸਲਾਂ ਤਿਆਰ ਹੋ ਜਾਂਦੀਆਂ ਹਨ ਤੇ ਪੰਜਾਬ ਦਾ ਇਹ ਉਪਜਾਊ ਮਦਾਨ ਕਣਕ ਦੀ ਖਾਣ ਬਣਿਆ ਹੋਇਆ ਹੈ।

ਇਸ ਤੋਂ ਪਿੱਛੋਂ ਫੱਗਣ ਤੇ ਚੇਤ ਵਿਚ **ਬਸੰਤ-ਰੁੱਤ** ਆ ਜਾਂਦੀ ਹੈ, ਜਿਸ ਵਿਚ ਨਾ ਬਾਹਲੀ ਗਰਮੀ ਹੁੰਦੀ ਹੈ, ਨਾ ਬਾਹਲੀ ਸਰਦੀ ਤੇ ਲੋਕੀਂ ਬਸੰਤ ਆਦ ਦੇ ਮੇਲੇ ਰਚਾ ਕੇ ਹਰ ਤਰ੍ਹਾਂ ਪਰਸੰਨ ਰਹਿੰਦੇ ਹਨ।

**ਮੁੱਕਦੀ ਗੱਲ ਇਹ ਕਿ** ਪੰਜਾਬ ਦਾ ਮਦਾਨੀ ਹਿੱਸਾ ਪਹਾੜੀ ਤੇ ਪਠਾਰੀ ਹਿੱਸਿਆਂ ਨਾਲੋਂ ਵਧੇਰਾ ਗਰਮ ਹੈ; ਇੱਥੇ ਉਨ੍ਹਾਲ ਕੁਝ ਲਮੇਰਾ ਤੇ ਸਿਆਲ ਮਸਾਂ ਢਾਈ ਤਿੰਨ ਮਹੀਨੇ ਰਹਿੰਦਾ ਹੈ; ਵਰਖਾ ਬਹੁਤੀ ਸਾਵਣ-ਭਾਦਰੋਂ ਵਿਚ ਤੇ ਥੋੜੀ ਜਿਹੀ ਪੋਹ-ਮਾਘ ਵਿਚ ਹੁੰਦੀ ਹੈ; ਇਸ ਲਈ ਇੱਥੋਂ ਦੀ ਆਬ-ਹਵਾ ਖ਼ੁਸ਼ਕ ਹੈ, ਜੋ ਸਿਹਤ ਲਈ ਬੜੀ ਚੰਗੀ ਹੈ ਤੇ ਲੋਕਾਂ ਨੂੰ ਹਰ ਤਰਾਂ ਤਕੜਾ ਤੇ ਨਰੋਆ ਰੱਖਦੀ ਹੈ। ਇਹੋ ਕਾਰਨ ਹੈ ਕਿ ਮਦਾਨੀ ਹਿੱਸੇ ਦੇ ਪੰਜਾਬੀਆਂ ਜਿਹਾ ਤਕੜਾ ਤੇ ਬਹਾਦਰ ਸਾਰੇ ਹਿੰਦੁਸਤਾਨ ਵਿਚ ਕੋਈ ਨਹੀਂ।

## ਪ੍ਰਸ਼ਨ

੧. ਕਿਸੇ ਥਾਂ ਦੀ ਆਬ-ਹਵਾ ਤੋਂ ਕੀ ਭਾਵ ਹੈ, ਤੇ ਉਸ ਵਿਚ ਕਿਹੜੀਆਂ ਕਿਹੜੀਆਂ ਗੱਲਾਂ ਦਾ ਵੇਰਵਾ ਹੁੰਦਾ ਹੈ ?

੨. ਪੰਜਾਬ ਦੇ ਮਦਾਨੀ ਹਿੱਸੇ ਵਿਚ ਲੋਆਂ ਕਦੋਂ ਚਲਦੀਆਂ ਹਨ, ਪੁਰਾ ਕਦੋਂ ਤੇ ਪਛਵਾ ਕਦੋਂ ? ਅਤੇ ਹਰ ਇਕ ਦਾ ਅਸਰ ਕੀ ਹੈ ?

੩. ਅਰਬ-ਸਾਗਰ ਦੀ ਹਵਾ ਕਦੋਂ ਚਲਦੀ ਹੈ ਤੇ ਪੰਜਾਬ ਦੇ ਮਦਾਨੀ ਹਿੱਸੇ ਵਿਚ ਮੀਂਹ ਕਿਉਂ ਨਹੀਂ ਵਸਾਉਂਦੀ ?

੪. ਪੰਜਾਬ ਵਿਚ ਸਭ ਤੋਂ ਵਧੀਕ ਵਰਖਾ ਕਿੱਥੇ ਹੁੰਦੀ ਹੈ ਤੇ ਕਿਉਂ ?

੫. ਮਦਾਨੀ ਹਿੱਸੇ ਦੀ ਆਬ-ਹਵਾ ਸਮੁੱਚੇ ਤੌਰ ਪੁਰ ਕਿਹੋ ਜਿਹੀ ਹੈ ਤੇ ਲੋਕਾਂ ਪੁਰ ਉਸ ਦਾ ਕੀ ਅਸਰ ਹੈ ?

੬. ਪੋਹ-ਮਾਘ ਦੀ ਵਰਖਾ ਕਿਹੜੀ ਹਵਾ ਵਸਾਉਂਦੀ ਹੈ ਤੇ ਉਹ ਨਮੀ ਜਾਂ ਬੁਖ਼ਾਰਾਤ ਕਿੱਥੋਂ ਲਿਆਉਂਦੀ ਹੈ ?



# ੧੦. ਮਦਾਨੀ ਜੀਵਨ

ਜਿਵੇਂ ਪਿੱਛੇ ਪਹਾੜੀ ਤੇ ਪਠਾਰੀ ਲੋਕਾਂ ਦੇ ਜੀਵਨ ਬਾਰੇ ਤਿੰਨ ਤਿੰਨ ਗੱਲਾਂ ਵੇਰਵੇ ਸਹਿਤ ਦੱਸੀਆਂ ਗਈਆਂ ਹਨ, ਤਿਵੇਂ ਹੁਣ ਇਸ ਪਾਠ ਵਿਚ ਮਦਾਨੀ ਲੋਕਾਂ ਦੇ ਜੀਵਨ ਸੰਬੰਧੀ ਤਿੰਨੇ ਗੱਲਾਂ ਵਿਸਥਾਰ ਨਾਲ ਦੱਸੀਆਂ ਜਾਂਦੀਆਂ ਹਨ, ਜੋ ਇਸ ਤਰ੍ਹਾਂ ਹਨ:–

## (ੳ) ਮਦਾਨੀ ਲੋਕਾਂ ਦੇ ਗੁਣ-ਸੁਭਾਉ

(੧) ਮਦਾਨੀ ਲੋਕ ਰੌਣਕ ਨੂੰ ਬਹੁਤ ਪਸੰਦ ਕਰਦੇ ਹਨ ਤੇ ਮੇਲਿਆਂ ਆਦ ਵਿਚ ਬੜੇ ਖ਼ੁਸ਼ ਰਹਿੰਦੇ ਹਨ। ਇੱਸੇ ਕਰਕੇ ਏਹ ਲੋਕ ਮਿਲ ਜੁਲ ਕੇ ਵੱਡੇ ਵੱਡੇ ਸ਼ਹਿਰਾਂ, ਕਸਬਿਆਂ ਤੇ ਪਿੰਡਾਂ ਵਿਚ ਰਹਿੰਦੇ ਹਨ, ਜਿੱਥੇ ਖ਼ੂਬ ਗਹਿਮਾ ਗਹਿਮ ਤੇ ਬੜੀ ਰੌਣਕ ਹੁੰਦੀ ਹੈ।

(੨) ਸ਼ਹਿਰੀ ਲੋਕ ਵਿੱਦਿਆ, ਵਪਾਰ ਤੇ ਦਸਤਕਾਰੀ ਵਿਚ ਉੱਨਤੀ ਕਰ ਕੇ ਧਨ ਕਮਾਉਣ ਦੇ ਬੜੇ ਚਾਹਵਾਨ ਹੁੰਦੇ ਹਨ ਤੇ ਬੜੇ ਸੰਜਮ ਤੇ ਸਿਆਣਪ ਨਾਲ ਕਾਫ਼ੀ ਨਫ਼ਾ ਕਮਾ ਕੇ ਚੰਗਾ ਖਾਂਦ, ਸੁਹਣਾ ਪਾਂਦੇ ਤੇ ਸਾਫ਼ ਸੁਥਰੇ ਘਰਾਂ ਵਿਚ ਰਹਿ ਕੇ ਅਮੀਰਾਨਾ ਜੀਵਨ ਬਿਤਾਉਂਦੇ ਹਨ; ਨਾਲੇ ਏਹ ਲੋਕ ਬੜੇ ਮਿਠ-ਜੀਭੇ ਤੇ ਮੁਹੱਜ਼ਬ ਹੁੰਦੇ ਹਨ ਤੇ ਆਪਸ ਵਿਚ ਵਾਹਵਾ ਸਾਊਆਂ ਵਾਕਰ ਵਰਤਦੇ ਹਨ।

(੩) ਏਹਨਾਂ ਦੇ ਟਾਕਰੇ ਪੁਰ ਪਿੰਡਾਂ ਵਿਚ ਰਹਿਣ ਵਾਲੇ ਜੋ ਬਾਹਲੇ ਜ਼ਿਮੀਂਦਾਰ ਤੇ ਕਿਰਸਾਣ ਹਨ, ਬੜੇ ਮਿਹਨਤੀ, ਮਜ਼ਬੂਤ, ਅਣਥੱਕ ਤੇ ਦਲੇਰ ਹੁੰਦੇ ਹਨ; ਏਹ ਨਾਲੇ ਵੱਡੇ ਵੱਡੇ

ਤੇ ਖੁੱਲੇ ਖੇਤਾਂ ਦੇ ਮਾਲਕ ਹੋਣ ਕਰਕੇ ਬੜੇ ਸੁਖਾਲੇ ਹਨ ਤੇ ਗਊਆਂ ਮਹੀਆਂ ਦੀ ਬਰਕਤ ਨਾਲ ਏਹਨਾਂ ਦੇ ਘਰੀਂ ਦੁੱਧ-ਘਿਉ ਦੀਆਂ ਮਾਨੋਂ ਨਦੀਆਂ ਵਗ ਰਹੀਆਂ ਹਨ; ਪਰ ਅਨ-ਪੜ੍ਹਤਾ ਏਨੀ ਹੈ ਕਿ ਪੈਲੀ-ਬੰਨੇ ਦੇ ਝਗੜੇ ਤੋਂ ਝਟ ਲੜਾਈ-ਫ਼ਸਾਦ ਪੁਰ ਉਤਰ ਆਉਂਦੇ ਹਨ ਤੇ ਫਿਰ ਮੁਕੱਦਮੇ-ਬਾਜ਼ੀ ਕਰ ਕੇ ਸਭ ਖੱਟਿਆ ਕਮਾਇਆ ਰੋੜ੍ਹ ਬਹਿੰਦੇ ਹਨ; ਨਾਲੇ ਸ਼ਾਦੀ-ਗ਼ਮੀ ਦੇ ਮੌਕਿਆਂ ਪੁਰ ਫੋਕੇ ਨੱਕ-ਨਮੂਜ ਲਈ ਆਪਣੀ ਪਾਇਆਂ ਤੋਂ ਵਧੀਕ ਇੰਨਾ ਖ਼ਰਚ ਕਰ ਛੱਡਦੇ ਹਨ ਕਿ ਵਰ੍ਹਿਆਂ ਬੱਧੀ ਤਾਬ ਨਹੀਂ ਆਉਂਦੇ ਤੇ ਸਦਾ ਕਰਜ਼ੇ ਦੇ ਭਾਰ ਹੇਠਾਂ ਦੱਬੇ ਰਹਿੰਦੇ ਹਨ, ਜਿਸ ਕਰ ਕੇ ਵਿੱਦਿਆ ਜੇਹੇ ਚੰਗੇ ਕੰਮਾਂ ਵਿਚ ਉੱਨਤੀ ਨਹੀਂ ਕਰ ਸੱਕੇ ਤੇ ਸ਼ਹਿਰੀਆਂ ਨਾਲੋਂ ਬਹੁਤ ਪਿੱਛੇ ਰਹਿ ਗਏ ਹਨ।

## (ਅ) ਮਦਾਨੀ ਲੋਕਾਂ ਦੇ ਕੰਮ

(੧) ਪੰਜਾਬ ਦਾ ਮਦਾਨੀ ਹਿੱਸਾ ਬਹੁਤ ਖੁੱਲ੍ਹਾ ਤੇ ਬੜਾ ਉਪਜਾਊ ਹੈ; ਇਸ ਲਈ ਬਹੁਤੇ ਲੋਕ ਪਿੰਡਾਂ ਵਿਚ ਰਹਿੰਦੇ ਹਨ ਤੇ ਉਨ੍ਹਾਂ ਦਾ ਮੁੱਖ ਕੰਮ **ਵਾਹੀ** ਤੇ **ਪਸੂ ਪਾਲਣਾ** ਹੈ।

(੨) ਸ਼ਹਿਰਾਂ ਤੇ ਕਸਬਿਆਂ ਵਿਚ ਰਹਿਣ ਵਾਲਿਆਂ ਦਾ ਮੁੱਖ ਕੰਮ **ਵਪਾਰ ਕਰਨਾ** ਜਾਂ ਇਸ ਦੇ ਨਾਲ ਲੱਗਦਾ ਕੰਮ **ਦਸਤਕਾਰੀ** ਤੇ **ਕਾਰਖ਼ਾਨੇ** ਦੀਆਂ ਚੀਜ਼ਾਂ ਤਿਆਰ ਕਰਨਾ ਹੈ; ਨਾਲੇ ਏਹਨਾਂ ਕੰਮਾਂ ਨੂੰ ਚਲਾਉਣ ਲਈ ਉੱਚੇ ਦਰਜੇ ਦੀ ਵਿੱਦਿਆ, ਬੈਂਕਾਂ ਤੇ ਕੰਪਨੀਆਂ ਦੁਆਰਾ ਕੰਮ ਕਰਨ ਦੀ ਖ਼ਾਸ ਲੋੜ ਹੁੰਦੀ ਹੈ; ਇਸ ਲਈ ਸਿਆਣੇ ਸਿਆਣੇ ਸ਼ਹਿਰੀਆਂ ਦਾ ਖ਼ਾਸ ਕੰਮ **ਵਿੱਦਿਆ** ਪਾਉਣੀ, **ਕੰਪਨੀਆਂ** ਬਣਾਉਣੀਆਂ

ਤੇ **ਬੈਂਕ** ਖੋਲ੍ਹਣਾ ਹੈ।

(੩) ਚੋਖਾ ਪੜ੍ਹੇ ਹੋਏ ਲੋਕ ਦਫਤਰਾਂ, ਕਚਹਿਰੀਆਂ ਤੇ ਬੈਂਕਾਂ ਆਦ ਵਿਚ **ਨੌਕਰੀ** ਕਰਦੇ ਹਨ,ਅਤੇ ਜਿਹੜੇ ਲੋਕ ਘੱਟ ਪੜ੍ਹੇ ਹੋਏ ਜਾਂ ਅਨਪੜ੍ਹ ਹੁੰਦੇ ਹਨ, ਓਹ ਕਾਰਖ਼ਾਨਿਆਂ ਵਿਚ **ਮਜੂਰੀ** ਕਰ ਕੇ ਰੱਜ ਕੇ ਰੋਟੀ ਖਾਂਦੇ ਹਨ।

(੪) ਪਿੰਡਾਂ ਦੇ ਜੱਟ-ਜਿਮੀਂਦਾਰ **ਪੁਲਸ ਤੇ ਫ਼ੌਜ ਦੀ ਨੌਕਰੀ** ਕਰ ਕੇ ਬੜੇ ਖ਼ੁਸ਼ ਰਹਿੰਦੇ ਹਨ ਅਤੇ ਸਰਕਾਰ ਵੀ ਇੱਥੋਂ ਦੇ ਸਿਪਾਹੀਆਂ (ਖ਼ਾਸ ਕਰ ਮਾਝੇ, ਮਾਲਵੇ ਤੇ ਦੁਆਬੇ ਦੇ ਜੱਟ ਸਿੱਖਾਂ ਅਤੇ ਪੱਛਮੀ ਜ਼ਿਲਿਆਂ ਦੇ ਮੁਸਲਮਾਨ ਜ਼ਿਮੀਦਾਰਾਂ) ਨੂੰ ਸਭ ਤੋਂ ਚੰਗਾ ਤੇ ਬਹਾਦਰ ਸਮਝਦੀ ਹੈ।

(੫) ਪਰ ਜਿਨ੍ਹਾਂ ਇਲਾਕਿਆਂ ਦੀ ਜ਼ਮੀਨ ਉਪਜਾਊ ਨਹੀਂ (ਜਿਵੇਂ ਮੀਆਂਵਾਲੀ, ਮੁਜ਼ੱਫਰਗੜ੍ਹ, ਬਹਾਵਲਪੁਰ ਤੇ ਹਿਸਾਰ ਆਦਿਕ ਦੀ), ਉੱਥੇ ਲੋਕਾਂ ਦਾ ਵੱਡਾ ਕੰਮ ਭੇਡਾਂ-ਬੱਕਰੀਆਂ, ਗਊਆਂ-ਮਹੀਆਂ ਤੇ ਊਠ ਪਾਲਣਾ ਹੈ, ਜਿਨ੍ਹਾਂ ਦੀ ਉੱਨ-ਜੱਤ ਤੇ ਘਿਉ ਆਦ ਵੇਚ ਕੇ ਓਹ ਲੋਕ ਸਾਦਾ ਜਿਹਾ ਜੀਵਨ ਬਿਤੀਤ ਕਰ ਰਹੇ ਹਨ ਤੇ ਸਾਰਿਆਂ ਤੋਂ ਪਿੱਛੇ ਰਹਿ ਗਏ ਹਨ।

## (ੲ) ਆਉਣ-ਜਾਣ ਦੇ ਵਸੀਲੇ

ਮਦਾਨੀ ਇਲਾਕੇ ਦੀ ਜ਼ਮੀਨ ਬੜੀ ਪੱਧਰੀ ਤੇ ਪੋਲੀ ਹੈ; ਇਸ ਲਈ ਇੱਥੇ ਰੇਲ ਦੀਆਂ ਤੇ ਆਮ ਕੱਚੀਆਂ-ਪੱਕੀਆਂ ਸੜਕਾਂ ਸੌਖੀ ਤਰ੍ਹਾਂ ਬਣ ਸੱਕਦੀਆਂ ਹਨ। ਇਹੋ ਕਾਰਨ ਹੈ ਕਿ ਪੰਜਾਬ ਦੇ ਮਦਾਨੀ ਹਿੱਸੇ ਵਿਚ ਹਰ ਤਰ੍ਹਾਂ ਦੀਆਂ ਸੜਕਾਂ ਦਾ ਜਾਲ

ਵਿਛਿਆ ਹੋਇਆ ਹੈ ਤੇ ਕੋਈ ਵੱਡਾ ਸ਼ਹਿਰ ਜਾਂ ਕਸਬਾ ਅਜੇਹਾ ਨਹੀਂ, ਜਿਸ ਤੋਂ ਆਸ ਪਾਸ ਦੇ ਸ਼ਹਿਰਾਂ ਤੇ ਕਸਬਿਆਂ ਵੱਲ ਸੜਕਾਂ ਨਾ ਜਾਂਦੀਆਂ ਹੋਣ।

**ਪੱਕੀਆਂ ਸੜਕਾਂ** ਵਿੱਚੋਂ ਸਭ ਤੋਂ ਵੱਡੀ 'ਜਰਨੈਲੀ' ਸੜਕ ਹੈ,ਜੋ ਕਲਕੱਤੇ ਤੋਂ ਪਸ਼ੌਰ ਤਕ ਜਾਂਦੀ ਹੋਈ ਪੰਜਾਬ ਵਿਚ ਰੁਹਤਕ ਦੇ ਜ਼ਿਲੇ ਤੋਂ ਅਰੰਭ ਹੁੰਦੀ ਹੈ ਅਤੇ ਕਰਨਾਲ, ਅੰਬਾਲਾ, ਲੁਧਿਆਣਾ, ਜਾਲੰਧਰ, ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ, ਵਜ਼ੀਰਾਬਾਦ ਤੇ ਗੁਜਰਾਤ ਆਦਿ ਵੱਡੇ ਵੱਡੇ ਸ਼ਹਿਰਾਂ ਤੇ ਕਸਬਿਆਂ ਕੋਲੋਂ ਲੰਘਦੀ ਹੋਈ ਜਿਹਲਮ ਦਰਿਆ ਤੋਂ ਪਾਰ ਹੋ ਕੇ ਪਠਾਰੀ ਇਲਾਕੇਵਿਚ ਜਾ ਦਾਖ਼ਲਹੁੰਦੀ ਹੈਤੇ ਉੱਥੇ ਜਿਹਲਮ,ਰਾਵਲਪਿੰਡੀ ਤੇ ਅਟਕ ਕੋਲੋਂ ਲੰਘਦੀ ਹੋਈ ਸਿੰਧ ਦਰਿਆ ਤੋਂ ਪਾਰ ਹੋ ਕੇ.ਤੋੜ ਪਿਸ਼ੌਰ ਤਕ ਜਾ ਪਹੁੰਚਦੀ ਹੈ। 'ਪਿਸ਼ੌਰ' ਸਰਹੱਦੀ ਸੂਬੇ ਦੀ ਰਾਜਧਾਨੀ, ਪੱਛਮੀ ਦੇਸਾਂ ਨਾਲ ਵਪਾਰ ਕਰਨ ਦੀ ਕੁੰਜੀ ਤੇ ਦੱਰਾ ਖ਼ੈਬਰ ਦੀ ਰਾਖੀ ਕਰਨ ਵਾਲੀ ਬੜੀ ਮਸ਼ਹੂਰ ਛਾਉਣੀ ਹੈ।

**ਰੇਲ ਦੀਆਂ ਸੜਕਾਂ** ਵੀ ਪੱਕੀਆਂ ਸੜਕਾਂ ਨਾਲੋਂ ਘੱਟ ਨਹੀਂ ਅਤੇ ਰੇਤਲੇ ਇਲਾਕਿਆਂ ਨੂੰ ਛੱਡ ਕੇ (ਜਿੱਥੇ ਪੈਦਾਵਾਰ ਤੇ ਵੱਸੋਂ ਘੱਟ ਹੋਣ ਕਰਕੇ ਰੇਲ ਦੀ ਬਹੁਤੀ ਲੋੜ ਹੀ ਨਹੀਂ) ਬਾਕੀ ਥਾਈਂ ਰੇਲਾਂ ਦਾ ਜਾਲ ਵਿਛਿਆ ਹੋਇਆ ਹੈ, ਤੇ ਲੋਕਾਂਨੂੰ ਬੜਾ ਸੁਖ ਪ੍ਰਾਪਤ ਹੈ। ਉਨ੍ਹਾਂ ਵਿੱਚੋਂ ਵੱਡੀਆਂ ਵੱਡੀਆਂ ਲਾਈਨਾਂ ਏਹ ਹਨ:-

(੧) ਪਿਸ਼ੌਰ ਲਾਈਨ-ਜੋ ਲਾਹੌਰ ਤੋਂ ਸ਼ੁਰੂ ਹੋ ਕੇ ਉੱਤਰ ਪੱਛਮ ਵੱਲ ਜਾਂਦੀ ਹੋਈ ਸ਼ਾਹਦਰਾ, ਗੁਜਰਾਂਵਾਲਾ, ਵਜ਼ੀਰਾਬਾਦ, ਗੁਜਰਾਤ ਤੇ ਲਾਲਾਮੂਸਾ ਆਦਿਕ ਸਟੇਸ਼ਨਾਂ ਤੋਂ ਲੰਘ ਕੇ

ਜਿਹਲਮ ਦਰਿਆ ਤਕ ਮਦਾਨੀ ਇਲਾਕੇ ਵਿਚ ਚਲਦੀ ਹੈ; ਫਿਰ ਜਿਹਲਮ ਦਰਿਆ ਤੋਂ ਪਾਰ ਹੋ ਕੇ 'ਪਠਾਰੀ ਇਲਾਕੇ' ਵਿਚ ਜਿਹਲਮ, ਤਰੱਕੀ, ਗੁਜਰਖ਼ਾਨ, ਮੰਦਰਾ, ਰਾਵਲਪਿੰਡੀ, ਗੋਲੜਾ, ਟੈਕਸਿਲਾ, ਵਾਹ, ਹਸਨ ਅਬਦਾਲ (ਪੰਜਾ ਸਾਹਿਬ), ਕੈਮਲਪੁਰ ਤੇ ਅਟਕ ਵਰਗੇ ਮਸ਼ਹੂਰ ਸਟੇਸ਼ਨਾਂ ਤੋਂ ਲੰਘਦੀ ਹੋਈ ਪੰਜਾਬ ਦੀ ਪੱਛਮੀ ਹੱਦ, ਸਿੰਧ ਦਰਿਆ, ਤਕ ਜਾ ਅਪੜਦੀ ਹੈ; ਅਤੇ–

ਸਿੰਧ ਦਰਿਆ ਤੋਂ ਪਾਰ ਹੋ ਕੇ 'ਸਰਹੱਦੀ ਸੂਬੇ' ਵਿਚ 'ਨੌਸ਼ਹਿਰਾ ਛਾਉਣੀ' ਆਦਿਕ ਸਟੇਸ਼ਨਾਂ ਤੋਂ ਲੰਘ ਕੇ ਤੋੜ ਪਿਸ਼ੌਰ ਜੋ ਸਰਹੱਦੀ ਸੂਬੇ ਦੀ ਰਾਜਧਾਨੀ ਹੈ, ਪਹੁੰਚ ਜਾਂਦੀ ਹੈ, ਅਤੇ ਉਸ ਤੋਂ ਅੱਗੇ ਦੱਰਾ ਖ਼ੈਬਰ ਵਿਚ 'ਲੰਡੀ ਕੋਤਲ' ਤਕ ਜਾ ਕੇ ਮੁੱਕ ਜਾਂਦੀ ਹੈ।

ਨਕਸ਼ਾ ਵੇਖ ਕੇ ਦੱਸੋ ਕਿ ਸ਼ਾਹਦਰਾ, ਵਜ਼ੀਰਾਬਾਦ, ਲਾਲਾਮੂਸਾ, ਮੰਦਰਾ, ਗੋਲੜਾ, ਟੈਕਸਿਲਾ ਤੇ ਕੈਮਲਪੁਰ ਦੇ ਜੰਕਸ਼ਨ ਸਟੇਸ਼ਨਾਂ ਤੋਂ ਕਿਹੜੇ ਕਿਹੜੇ ਪਾਸੇ ਬ੍ਰਾਂਚ ਲਾਈਨਾਂ ਨਿਕਲੀਆਂ ਹਨ।

(੨) ਦਿੱਲੀ ਲਾਈਨ (ਅੰਬਾਲੇ ਵਾਲੀ)–ਜੋ ਲਾਹੌਰ ਤੋਂ ਪੂਰਬ ਵੱਲ ਜਾਂਦੀ ਹੋਈ ਮੁਗ਼ਲਪੁਰਾ, ਜਲੋ, ਅਟਾਰੀ, ਅੰਮ੍ਰਿਤਸਰ, ਜਾਲੰਧਰ, ਫਿਲੌਰ, ਲੁਧਿਆਨਾ, ਖੰਨਾ, ਸਰਹੰਦ, ਰਾਜਪੁਰਾ, ਅੰਬਾਲਾ ਸ਼ਹਿਰ, ਅੰਬਾਲਾ ਛਾਉਣੀ ਤਕ ਜਾ ਪਹੁੰਚਦੀ ਹੈ ਤੇ ਅੱਗੇ ਦਿੱਲੀ ਜਾਣ ਲਈ ਦੋ ਰਸਤੇ ਹਨ:–

ਇਕ ਸੜਕ ਅੰਬਾਲਾ ਛਾਉਣੀ ਤੋਂ ਚਲ ਕੇ ਪੰਜਾਬ ਦੀ ਪੂਰਬੀ ਹੱਦ, ਜਮਨਾ ਦਰਿਆ, ਤਕ ਜਾ ਪਹੁੰਚਦੀ ਹੈ ਤੇ

ਉੱਥੋਂ ਪਾਰ ਹੋ ਕੇ ਸੰਮਿਲਿਤ ਪ੍ਰਾਂਤ (ਯੂ. ਪੀ.) ਵਿਚ ਸਹਾਰਨ ਪੁਰ, ਮੁਜ਼ੱਫ਼ਰ ਨਗਰ ਤੇ ਮੇਰਠ ਆਦਿਕ ਸਟੇਸ਼ਨਾਂ ਤੋਂ ਲੰਘਦੀ ਹੋਈ ਦਿੱਲੀ ਜਾ ਅਪੜਦੀ ਹੈ।

ਦੂਜੀ ਸੜਕ ਅੰਬਾਲਾ ਛਾਉਣੀ ਤੋਂ ਚਲ ਕੇ ਪੰਜਾਬ ਦੇ ਵਿਚ ਵਿਚ ਕੁਰੂਕਸ਼ੇਤਰ (ਥਾਨੇਸਰ),ਕਰਨਾਲ ਤੇ ਪਾਨੀਪਤ ਆਦਿਕ ਸਟੇਸ਼ਨਾਂ ਤੋਂ ਲੰਘ ਕੇ ਦਿੱਲੀ ਪਹੁੰਚ ਜਾਂਦੀ ਹੈ ਅਤੇ ਸਹਾਰਨਪੁਰ ਵਾਲੇ ਰਸਤੇ ਨਾਲੋਂ ਚਾਲੀ ਕੁ ਮੀਲ ਘੱਟ ਲੰਮੀ ਹੈ।

ਨਕਸ਼ਾ ਵੇਖ ਕੇ ਦੱਸੋ ਇਸ ਸੜਕ ਪੁਰ ਲਾਹੌਰੋਂ ਚਲ ਕੇ ਰਾਹ ਵਿਚ ਕਿਹੜੇ ਕਿਹੜੇ ਜੰਕਸ਼ਨ ਸਟੇਸ਼ਨ ਆਉਂਦੇ ਹਨ ਤੇ ਓਹਨਾਂ ਤੋਂ ਕਿਹੜੇ ਕਿਹੜੇ ਪਾਸੇ ਬ੍ਰਾਂਚ ਲਾਈਨਾਂ ਨਿਕਲੀਆਂ ਹਨ।

(੩) ਦਿੱਲੀ ਲਾਈਨ (ਬਠਿੰਡੇ ਵਾਲੀ)—ਜੋ ਲਾਹੌਰ ਤੋਂ ਦੱਖਣ-ਪੱਛਮ ਵੱਲ ਰਾਇਵਿੰਡ ਤਕ ਜਾਂਦੀ ਹੈ ਤੇ ਉੱਥੋਂ ਪੂਰਬ ਵੱਲ ਮੁੜ ਕੇ ਕਸੂਰ, ਫ਼ੀਰੋਜ਼ ਪੁਰ ਸ਼ਹਿਰ, ਫ਼ੀਰੋਜ਼ਪੁਰ ਛਾਉਣੀ, ਫ਼ਰੀਦਕੋਟ, ਕੋਟਕਪੂਰਾ, ਬਠਿੰਡਾ, ਜਾਖਲ, ਜੀਂਦ ਤੇ ਰੁਹਤਕ ਆਦ ਥਾਵਾਂ ਤੋਂ ਲੰਘਦੀ ਹੋਈ ਦਿੱਲੀ ਜਾ ਪਹੁੰਚਦੀ ਹੈ। ਚੇਤੇ ਰੱਖੋ ਕਿ ਲਾਹੌਰੋਂ ਦਿੱਲੀ ਜਾਣ ਲਈ ਇਹ ਰਸਤਾ ਅੰਬਾਲੇ ਵਾਲੇ ਰਸਤੇ ਨਾਲੋਂ ਘੱਟ ਲੰਮਾ ਤੇ ਥੋੜੇ ਕਿਰਾਏ ਵਾਲਾ ਹੈ।

ਨਕਸ਼ਾ ਵੇਖ ਕੇ ਦੱਸੋ ਕਿ ਇਸ ਲਾਈਨ ਪੁਰ ਜੰਕਸ਼ਨ ਸਟੇਸ਼ਨ ਤੇ ਉਨ੍ਹਾਂ ਤੋਂ ਨਿਕਲਣ ਵਾਲੀਆਂ ਬ੍ਰਾਂਚ ਲਾਈਨਾਂ ਕਿਹੜੀਆਂ ਕਿਹੜੀਆਂ ਹਨ।

(੪) ਮੁਲਤਾਨ ਲਾਈਨ—ਜੋ ਲਾਹੌਰ ਤੋਂ ਦੱਖਣ-

ਪੱਛਮ ਵੱਲ ਰਾਇਵਿੰਡ, ਉਕਾੜਾ, ਮਿੰਟਗੁਮਰੀ, ਖ਼ਾਨੇਵਾਲ, ਮੁਲਤਾਨ, ਲੋਧਰਾਂ, ਬਹਾਵਲਪੁਰ, ਸਮਾਸੱਟਾ ਆਦਿਕ ਸਟੇਸ਼ਨਾਂ ਤੋਂ ਲੰਘ ਕੇ ਸੂਬਾ ਸਿੰਧ ਵਿਚ ਜਾ ਦਾਖ਼ਲ ਹੁੰਦੀ ਹੈ; ਅਤੇ—

ਸੂਬਾ ਸਿੰਧ ਵਿਚ ਸੱਖਰ, ਰੋਹੜੀ ਤੇ ਹੈਦਰਾਬਾਦ ਆਦਿਕ ਸਟੇਸ਼ਨਾਂ ਤੋਂ ਲੰਘਦੀ ਹੋਈ ਕਰਾਚੀ ਜਾ ਪਹੁੰਚਦੀ ਹੈ, ਜੋ ਅਰਬ ਸਾਗਰ ਦੇ ਕੰਢੇ ਪੁਰ ਬਹੁਤ ਅੱਛੀ ਬੰਦਰਗਾਹ ਤੇ ਸੂਬਾ ਸਿੰਧ ਦੀ ਰਾਜਧਾਨੀ ਹੈ।

ਨਕਸ਼ਾ ਵੇਖ ਕੇ ਦੱਸੋ ਕਿ ਰਾਇਵਿੰਡ, ਖ਼ਾਨੇਵਾਲ, ਲੋਧਰਾਂ ਤੇ ਸਮਾਸੱਟਾ ਤੋਂ ਕਿਹੜੀਆਂ ਕਿਹੜੀਆਂ ਬ੍ਰਾਂਚ ਲਾਈਨਾਂ ਨਿਕਲੀਆਂ ਹਨ।

(੫) ਕੈਮਲਪੁਰ-ਮੁਲਤਾਨ ਲਾਈਨ—ਇਹ ਸਭ ਤੋਂ ਵੱਡੀ ਬ੍ਰਾਂਚ ਲਾਈਨ ਹੈ, ਜੋ ਕੈਮਲਪੁਰ ਤੋਂ ਚਲ ਕੇ ਜੰਡ, ਦਾਊਦਖੇਲ, ਕੁੰਦੀਆਂ, ਦਰੀਆਖ਼ਾਨ, ਭੱਕਰ, ਲੱਯਾ, ਮਹਮੂਦਕੋਟ, ਮੁਜ਼ੱਫ਼ਰਗੜ੍ਹ, ਸ਼ੇਰਸ਼ਾਹ ਆਦਿਕ ਸਟੇਸ਼ਨਾਂ ਤੋਂ ਲੰਘਦੀ ਹੋਈ ਮੁਲਤਾਨ ਜਾ ਪਹੁੰਚਦੀ ਹੈ।

ਨਕਸ਼ਾ ਵੇਖ ਕੇ ਦੱਸੋ ਕਿ ਇਸ ਲਾਈਨ ਪੁਰ ਕਿਹੜੇ ਕਿਹੜੇ ਜੰਕਸ਼ਨ ਸਟੇਸ਼ਨ ਹਨ ਤੇ ਓਹਨਾਂ ਤੋਂ ਕਿਸ ਕਿਸ ਪਾਸੇ ਵੱਲ ਬ੍ਰਾਂਚ ਲਾਈਨਾਂ ਨਿਕਲੀਆਂ ਹਨ ?

ਮੁੱਕਦੀ ਗੱਲ ਇਹ ਕਿ ਰੇਲਾਂ ਦੀ ਬਰਕਤ ਨਾਲ ਸਾਰੇ ਦੇਸ਼ ਵਿਚ ਸਫ਼ਰ ਕਰਨਾ ਬਹੁਤ ਸੌਖਾ ਹੋ ਗਿਆ ਹੈ ਅਤੇ ਵਪਾਰ ਵਿਚ ਇੰਨਾ ਵਾਧਾ ਹੋਇਆ ਹੈ ਜੁ ਕਈ ਨਵੀਆਂ ਮੰਡੀਆਂ ਬਣ ਗਈਆਂ ਹਨ ਤੇ ਵੱਡੇ ਵੱਡੇ ਸ਼ਹਿਰਾਂ ਦੀ ਰੌਣਕ ਅੱਗੇ ਨਾਲੋਂ ਕਈ ਗੁਣਾਂ ਵਧ ਗਈ ਹੈ।

# ਪ੍ਰਸ਼ਨ

੧. ਮਦਾਨੀ ਇਲਾਕੇ ਦੇ ਲੋਕਾਂ ਦੇ ਸੁਭਾਉ ਕੀ ਕੀ ਹਨ ਤੇ ਕਾਰ-ਵਿਹਾਰ ਕੀ ਕੀ ?

੨. ਮਦਾਨੀ ਇਲਾਕੇ ਵਿਚ ਆਉਣ-ਜਾਣ ਦੇ ਵਸੀਲੇ ਕੀ ਕੀ ਹਨ ਤੇ ਉਨ੍ਹਾਂ ਵਿੱਚੋਂ ਸਭ ਤੋਂ ਵਧੀਕ ਸੁਖਦਾਈ ਕਿਹੜਾ ਹੈ ?

੩. ਮਦਾਨੀ ਇਲਾਕੇ ਵਿਚ ਸੜਕਾਂ ਕਿਉਂ ਬਹੁਤ ਹਨ ਅਤੇ ਪਹਾੜੀ ਤੇ ਪਠਾਰੀ ਇਲਾਕਿਆਂ ਵਿਚ ਕਿਉਂ ਘੱਟ ?

੪. ਜਰਨੈਲੀ ਸੜਕ ਕਿੱਥੋਂ ਤੋਂ ਕਿੱਥੋਂ ਤਕ ਬਣੀ ਹੋਈ ਹੈ ਤੇ ਸਭ ਤੋਂ ਪਹਿਲਾਂ ਇਹ ਕਿਸ ਨੇ ਬਣਵਾਈ ਸੀ ?

੫. ਜਰਨੈਲੀ ਸੜਕ ਪੰਜਾਬ ਦੇ ਮਦਾਨੀ ਇਲਾਕੇ ਵਿਚ ਕਿਹੜੇ ਕਿਹੜੇ ਸ਼ਹਿਰਾਂ ਕੋਲੋਂ ਲੰਘਦੀ ਹੈ ਤੇ ਪਠਾਰੀ ਇਲਾਕੇ ਵਿਚ ਕਿਹੜੇ ਕਿਹੜੇ ਥਾਵਾਂ ਤੋਂ ?

੬. ਰੇਲ ਦੀਆਂ ਵੱਡੀਆਂ ਵੱਡੀਆਂ ਸੜਕਾਂ ਕਿਹੜੀਆਂ ਕਿਹੜੀਆਂ ਹਨ ਤੇ ਹਰ ਇਕ ਕਿਥੋਂ ਲੈ ਕੇ ਕਿੱਥੋਂ ਤੀਕ ਜਾਂਦੀ ਹੈ ?

੭. ਲਾਹੌਰ ਤੋਂ ਅੰਬਾਲੇ ਦੇ ਰਸਤੇ ਦਿੱਲੀ ਜਾਣਾ ਹੋਵੇ, ਤਾਂ ਕਿਹੜੇ ਕਿਹੜੇ ਮਸ਼ਹੂਰ ਸ਼ਹਿਰਾਂ ਕੋਲੋਂ ਲੰਘਾਂਗੇ ?

੮. ਕੈਮਲਪੁਰ ਤੋਂ ਮੁਲਤਾਨ ਜਾਣਾ ਹੋਵੇ, ਤਾਂ ਕਿਹੜੇ ਕਿਹੜੇ ਜੰਕਸ਼ਨ ਸਟੇਸ਼ਨਾਂ ਤੋਂ ਲੰਘਾਂਗੇ ?

੯. ਲਾਹੌਰ ਤੋਂ ਦਿੱਲੀ ਜਾਣ ਲਈ ਕਿਹੜਾ ਰਸਤਾ ਘੱਟ ਕਿਰਾਏ ਵਾਲਾ ਹੈ ਤੇ ਕਿਉਂ ?

੧੦. ਰੇਲਾਂ ਦੀ ਬਹੁਤਾਤ ਦਾ ਵਪਾਰ ਪੁਰ ਕੀ ਅਸਰ ਹੋਇਆ ਹੈ ਤੇ ਆਮ ਸਫ਼ਰ ਪੁਰ ਕੀ ?

੧੧. ਦੱਸੋ ਹੇਠਾਂ ਲਿਖੇ ਸਟੇਸ਼ਨ ਕਿਸ ਕਿਸ ਲਾਈਨ ਪੁਰ ਹਨ:—
ਲੁਧਿਆਣਾ, ਲਾਲਾਮੂਸਾ, ਮਿੰਟਗੁਮਰੀ, ਫ਼ੀਰੋਜ਼ਪੁਰ, ਮੁਜ਼ੱਫ਼ਰਗੜ੍ਹ, ਕਰਨਾਲ।

# ੧੧. ਆਬਪਾਸ਼ੀ

ਪੰਜਾਬ ਵਿਚ ਆਬਪਾਸ਼ੀ ਜਾਂ ਖੇਤਾਂ ਨੂੰ ਪਾਣੀ ਦੇਣ ਦੇ ਚਾਰ ਵਸੀਲੇ ਹਨ–ਵਰਖਾ, ਖੂਹ, ਝਲਾਰ ਤੇ ਨਹਿਰ।

ਪੰਜਾਬ ਦੇ ਉੱਤਰੀ ਤੇ ਉੱਤਰ-ਪੂਰਬੀ ਹਿੱਸਿਆਂ ਵਿਚ ਜੋ ਪਹਾੜੀ ਹਨ, ਵਰਖਾ ਬਹੁਤ ਹੁੰਦੀ ਹੈ; ਇਸ ਲਈ ਉੱਥੇ ਖੂਹਾਂ ਜਾਂ ਨਹਿਰਾਂ ਦੀ ਲੋੜ ਹੀ ਨਹੀਂ ਤੇ ਕੇਵਲ ਵਰਖਾ ਨਾਲ ਹੀ ਫ਼ਸਲਾਂ ਚੰਗੀਆਂ ਤਿਆਰ ਹੋ ਜਾਂਦੀਆਂ ਹਨ। (ਵੇਖੋ ਪੰਨਾ ੧੧ ਤੋਂ ੧੪ ਤੀਕ)

ਪਰ ਪੱਛਮੀ ਤੇ ਉੱਤਰ-ਪੱਛਮੀ ਹਿੱਸਿਆਂ ਵਿਚ ਵਰਖਾ ਬਹੁਤ ਘੱਟ ਹੁੰਦੀ ਹੈ, ਨਾਲੇ ਉੱਥੇ ਨਾ ਖੂਹ ਲੱਗ ਸੱਕਦੇ ਹਨ, ਨਾ ਨਹਿਰਾਂ ਬਣਾਈਆਂ ਜਾ ਸੱਕਦੀਆਂ ਹਨ; ਇਸ ਲਈ ਏਹਨਾਂ ਇਲਾਕਿਆਂ ਵਿਚ ਜੇ ਵਰਖਾ ਵੇਲੇ ਸਿਰ ਹੋ ਗਈ, ਤਾਂ ਫ਼ਸਲਾਂ ਤਿਆਰ ਹੋ ਗਈਆਂ, ਨਹੀਂ ਤਾਂ ਨਹੀਂ।

ਬਾਕੀ ਦੇ ਪੰਜਾਬ ਵਿਚ ਵੀ ਜੋ ਬਾਹਲਾ ਮਦਾਨੀ ਹੈ, ਕੇਵਲ ਵਰਖਾ ਨਾਲ ਕੰਮ ਨਹੀਂ ਚਲ ਸੱਕਦਾ; ਪਰ ਮਨੁੱਖੀ ਉੱਦਮ ਨਾਲ ਕਿਤੇ ਖੂਹ ਚਲ ਰਹੇ ਹਨ, ਕਿਤੇ ਨਹਿਰਾਂ ਵੱਗ ਰਹੀਆਂ ਹਨ ਅਤੇ ਏਹਨਾਂ ਦੁਹਾਂ ਚੀਜ਼ਾਂ ਦੀ ਬਰਕਤ ਨਾਲ ਪੰਜਾਬ ਦਾ ਇਹ ਮਦਾਨੀ ਹਿੱਸਾ ਹਰ ਤਰ੍ਹਾਂ ਦੀ ਪੈਦਾਵਾਰ ਲਈ ਖ਼ਾਸ ਤੌਰ ਤੇ ਮਸ਼ਹੂਰ ਤੇ ਚੰਗਾ ਆਬਾਦ ਹੈ।

ਜਿੱਥੇ ਖੂਹਾਂ ਦੇ ਪਾਣੀ ਨਾਲ ਆਬਪਾਸ਼ੀ ਕੀਤੀ ਜਾਂਦੀ ਹੈ, ਉੱਥੇ ਬਹੁਤੀਂ ਥਾਈਂ 'ਹਰਟ' ਤੋਂ ਕੰਮ ਲਿਆ ਜਾਂਦਾ ਹੈ ਅਤੇ ਕਿਤੇ ਕਿਤੇ 'ਚਰਸੇ' ਜਾਂ 'ਢੀਂਗਲੀ' ਤੋਂ ਵੀ।

**(੧) ਹਰਟ**–ਇਹ ਇਕ ਲਕੜੀ ਜਾਂ ਲੋਹੇ ਦੀ ਸਾਦੀ ਜੇਹੀ ਮਸ਼ੀਨ ਹੈ, ਜਿਸ ਨੂੰ ਬਲਦ, ਸੰਢੇ ਜਾਂ ਊਠ ਵਰਗੇ ਜ਼ੋਰ ਵਾਲੇ ਪਸ਼ੂ ਗੇੜਦੇ ਹਨ ਤੇ ਖੂਹ ਵਿਚ ਫਿਰਨ ਵਾਲੀ ਮਾਹਲ ਨਾਲ ਬੰਨ੍ਹੀਆਂ ਹੋਈਆਂ ਟਿੰਡਾਂ ਦੁਆਰਾ ਇਕ ਇਕ ਗੇੜ ਨਾਲ ਮਣਾਂ ਮੂੰਹੀ ਪਾਣੀ ਨਿਕਲ ਕੇ ਪਹਿਲਾਂ ਪਾੜਛੇ ਵਿਚ ਪੈਂਦਾ ਹੈ, ਫਿਰ ਨਿਸਾਰ ਥਾਣੀ ਹੋ ਕੇ ਚਬੱਚੇ ਜਾਂ ਔਲੂ ਵਿਚ ਜਾ ਡਿੱਗਦਾ ਹੈ ਤੇ ਉੱਥੋਂ ਆਡਾਂ ਰਾਹੀਂ ਪੈਲੀਆਂ ਵਿਚ ਪੁਚਾਇਆ ਜਾਂਦਾ ਹੈ।

ਪਰ ਹਰਟ ਦੀ ਵਰਤੋਂ ਉੱਥੇ ਹੀ ਹੋ ਸੱਕਦੀ ਹੈ, ਜਿੱਥੇ ਖੂਹ ਵਿਚ ਪਾਣੀ ਬਹੁਤ ਦੂਰ ਨਾ ਹੋਵੇ;ਜਿਹਾ ਕਿ ਜ਼ਿਲਾ ਲੁਧਿਆਨਾ, ਜਾਲੰਧਰ, ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲਾ, ਸਿਆਲਕੋਟ,ਝੰਗ,ਮਿੰਟਗੁਮਰੀ ਤੇ ਮੁਜ਼ੱਫਰਗੜ੍ਹ ਆਦ ਵਿਚ।

**(੨) ਚਰਸਾ**–ਇਹ ਚੰਮ ਦਾ ਇਕ ਵੱਡਾ ਸਾਰਾ ਬੋਕਾ ਹੁੰਦਾ ਹੈ, ਜਿਸ ਵਿਚ ਦੋ ਤਿੰਨ ਮਣ ਪੱਕਾ ਪਾਣੀ ਆ ਜਾਂਦਾ ਹੈ। ਇਸ ਨੂੰ ਮੋਟੇ ਜਿਹੇ ਰੱਸੇ ਨਾਲ ਬੰਨ੍ਹ ਕੇ ਖੂਹ ਦੇ ਕੰਢੇ ਪੁਰ ਲੱਗੀ ਹੋਈ ਭੌਣੀ ਦੁਆਰਾ ਖੂਹ ਵਿਚ ਲਮਕਾਇਆ ਜਾਂਦਾ ਹੈ ਤੇ ਰੱਸੇ ਦਾ ਦੂਜਾ ਸਿਰਾ ਜੋਗ ਦੀ ਪੰਜਾਲੀ ਨਾਲ ਬੰਨ੍ਹ ਦੇਈਦਾ ਹੈ। ਜਦ ਬੋਕਾ ਪਾਣੀ ਨਾਲ ਭਰ ਜਾਂਦਾ ਹੈ, ਤਾਂ ਬਲਦਾਂ ਨੂੰ ਹੱਕ ਕੇ ਇੰਨੀ ਦੂਰ ਲਿਜਾਇਆ ਜਾਂਦਾ ਹੈ ਕਿ ਬੋਕਾ ਖੂਹ ਵਿੱਚੋਂ ਬਾਹਰ ਆ ਜਾਂਦਾ ਹੈ, ਜਿਸ ਨੂੰ ਖਾਲ ਵਿਚ ਡੋਲ੍ਹ ਕੇ ਪਾਣੀ ਆਡਾਂ ਰਾਹੀਂ ਪੈਲੀ ਤਕ ਪੁਚਾਇਆ ਜਾਂਦਾ ਹੈ ਤੇ ਦੂਜੀ ਵਾਰੀ ਬੋਕਾ ਖੂਹ ਵਿਚ ਵਹਾਉਣ ਲਈ ਬਲਦਾਂ ਨੂੰ ਪਿਛਲੇ ਪੈਰੀਂ ਮੋੜਿਆ ਜਾਂਦਾ ਹੈ।

ਪਰ ਇਹ ਢੰਗ ਉੱਥੇ ਵਰਤਿਆ ਜਾਂਦਾ ਹੈ, ਜਿੱਥੇ ਪਾਣੀ ਬਹੁਤ ਦੂਰ ਤੇ ਖੂਹ ਇੰਨੇ ਡੂੰਘੇ ਹੋਣ ਕਿ ਉਨ੍ਹਾਂ ਵਿੱਚੋਂ ਹਰਟ ਨਾਲ ਪਾਣੀ ਕੱਢਣਾ ਬਲਦਾਂ ਦੇ ਜ਼ੋਰ ਤੋਂ ਬਾਹਰ ਹੋਵੇ। ਪੰਜਾਬ ਦੇ ਦੱਖਣ-ਪੂਰਬੀ ਹਿੱਸੇ (ਜ਼ਿਲਾ ਹਿਸਾਰ, ਰੁਹਤਕ ਤੇ ਗੁੜਗਾਵਾਂ, ਆਦ) ਵਿਚ ਖੂਹ ਬਹੁਤ ਡੂੰਘੇ ਹਨ, ਇਸ ਲਈ ਉੱਥੇ ਆਬਪਾਸ਼ੀ ਦਾ ਕੰਮ ਚਰਸੇ ਨਾਲ ਹੀ ਹੁੰਦਾ ਹੈ; ਪਰ ਇਸ ਢੰਗ ਨਾਲ ਉੱਨੀ ਭੋਇੰ ਨਹੀਂ ਸਿੰਜੀ ਜਾ ਸੱਕਦੀ, ਜਿੱਨੀ ਕਿ ਹਰਟ ਨਾਲ।

(੩) **ਢੀਂਗਲੀ**—ਇਹ ਇਕ ਲੰਮੀ ਤੇ ਮੋਟੀ ਜੇਹੀ ਲਕੜੀ ਹੁੰਦੀ ਹੈ, ਜੋ ਖੂਹ ਦੇ ਕੰਢੇ ਪੁਰ ਦੋ ਥੰਮ੍ਹੀਆਂ ਗੱਡ ਕੇ ਉਨ੍ਹਾਂ ਵਿਚਲੇ ਧੁਰੇ ਪੁਰ ਟਿਕਾਈ ਹੁੰਦੀ ਹੈ, ਜਿਸ ਦੇ ਪਿਛਲੇ ਸਿਰੇ ਪੁਰ ਇਕ ਵੱਡਾ ਸਾਰਾ ਪੱਥਰ ਬੰਨ੍ਹਕੇ ਅਗਲੇ ਸਿਰੇ ਨਾਲ ਡੋਲ ਦੀ ਰੱਸੀ ਬੰਨ੍ਹ ਦਿੰਦੇ ਹਨ; ਫਿਰ ਢੀਂਗਲੀ ਦੇ ਅਗਲੇ ਸਿਰੇ ਨੂੰ ਹੱਥ ਨਾਲ ਨੀਵਾਂ ਕਰ ਕੇ ਡੋਲ ਨੂੰ ਖੂਹ ਵਿਚ ਡੋਬ ਦਿੰਦੇ ਹਨ ਤੇ ਜਦ ਡੋਲ ਪਾਣੀ ਨਾਲ ਭਰ ਜਾਂਦਾ ਹੈ, ਤਾਂ ਅਗਲੇ ਸਿਰੇ ਨੂੰ ਹੱਥੋਂ ਛੱਡ ਦਿੱਤਾ ਜਾਂਦਾ ਹੈ, ਜਿਸ ਕਰਕੇ ਪਿਛਲਾ ਸਿਰਾ ਪੱਥਰ ਦੇ ਭਾਰ ਨਾਲ ਆਪੇ ਨੀਵਾਂ ਹੋ ਜਾਂਦਾ ਹੈ ਤੇ ਡੋਲ ਬਾਹਰ ਆ ਜਾਂਦਾ ਹੈ, ਜਿਸ ਨੂੰ ਖਾਲ ਵਿਚ ਡੋਲ੍ਹ ਕੇ ਪਾਣੀ ਆਡਾਂ ਰਾਹੀਂ ਪੈਲੀ ਤਕ ਪੁਚਾਇਆ ਜਾਂਦਾ ਹੈ।

ਪਰ ਇਸ ਢੰਗ ਨਾਲ ਮਿਹਨਤ ਬਹੁਤ ਕਰਨੀ ਪੈਂਦੀ ਹੈ ਤੇ ਭੋਇੰ ਥੋੜੀ ਜੇਹੀ ਹੀ ਸਿੰਜੀ ਜਾ ਸੱਕਦੀ ਹੈ, ਨਾਲੇ ਇਹ ਢੰਗ ਉੱਥੇ ਹੀ ਵਰਤਿਆ ਜਾਂਦਾ ਹੈ, ਜਿੱਥੇ ਕਿਸੇ ਨਦੀ ਨਾਲੇ ਜਾਂ ਛੰਭ ਦੇ ਲਾਗੇ ਖੂਹ ਵਿਚ ਪਾਣੀ ਬਹੁਤ ਨੇੜੇ ਹੋਵੇ।

**ਝਲਾਰ**—ਕਈ ਥਾਈਂ ਨਦੀਆਂ ਨਾਲਿਆਂ ਤੇ ਛੰਭਾਂ ਦੇ ਉੱਚਿਆਂ ਕੰਢਿਆਂ ਪੁਰ ਹਰਟ ਲਾ ਕੇ ਪਾਣੀ ਕੱਢਿਆ ਜਾਂਦਾ ਹੈ। ਇਸ ਢੰਗ ਨੂੰ 'ਝਲਾਰ' ਆਖਦੇ ਹਨ ਤੇ ਇਸ ਨਾਲ ਕਾਫ਼ੀ ਭੋਇਂ ਸਿੰਜੀ ਜਾ ਸੱਕਦੀ ਹੈ।

**ਨਹਿਰਾਂ** ਜਿੱਥੋਂ ਕੋਈ ਨਹਿਰ ਕੱਢਣੀ ਹੋਵੇ, ਉੱਥੇ ਦਰਿਆ ਵਿਚ ਪਹਿਲਾਂ ਪੱਕਾ ਫ਼ਰਸ਼ ਬੰਨ੍ਹਿਆ ਜਾਂਦਾ ਹੈ ਤੇ ਫ਼ਰਸ਼ ਪੁਰ ਪੁਲ ਦੇ ਥੰਮ੍ਹਿਆਂ ਵਾਙੂ ਤਿੰਨ ਵਾਰ ਚਾਰ ਫ਼ੁਟ ਦੀ ਵਿੱਥ ਪੁਰ ਸੀਮਿੰਟ ਨਾਲ ਪੱਕੇ ਥੰਮ੍ਹ ਉਸਾਰੇ ਜਾਂਦੇ ਹਨ, ਜਿਨ੍ਹਾਂ ਵਿਚ ਖ਼ਾਸ ਨਾਪ ਦੀਆਂ ਝਰੀਆਂ ਰੱਖੀਆਂ ਜਾਂਦੀਆਂ ਹਨ; ਫਿਰ ਥੰਮ੍ਹਿਆਂ ਉੱਤੇ ਪੱਕਾ ਪੁਲ ਬੰਨ੍ਹ ਕੇ ਉਸ ਵਿਚ ਵੀ ਉੱਸੇ ਨਾਪ ਦੀਆਂ ਝਰੀਆਂ ਰੱਖੀਆਂ ਜਾਂਦੀਆਂ ਹਨ ਤੇ ਥੰਮ੍ਹਿਆਂ ਵਿਚਲੇ ਫਾਟਕਾਂ ਵਿਚ ਲੋਹੇ ਦੀ ਮੋਟੀ ਚਾਦਰ ਦੇ ਫੱਟ ਜਾਂ ਤਖ਼ਤੇ ਵਹਾਏ ਜਾਂਦੇ ਹਨ। ਇਸ ਤਰ੍ਹਾਂ ਸਾਰੇ ਦਰਿਆ ਵਿਚ ਮਾਨੋ ਇਕ ਬੰਦ ਲੱਗ ਜਾਂਦਾ ਹੈ ਤੇ ਪਾਣੀ ਰੁਕ ਕੇ ਕਾਫ਼ੀ ਉੱਚਾ ਹੋ ਜਾਂਦਾ ਹੈ; ਪਰ ਏਹ ਫੱਟ ਜਾਂ ਤਖ਼ਤੇ ਲੋੜ ਅਨੁਸਾਰ ਉੱਪਰ ਜਾਂ ਹੇਠਾਂ ਕਰਕੇ ਫਾਟਕਾਂ ਨੂੰ ਖੋਲ੍ਹਿਆ ਤੇ ਬੰਦ ਕੀਤਾ ਜਾ ਸੱਕਦਾ ਹੈ।

ਇਸ ਦੇ ਨਾਲ ਹੀ ਬੰਦ ਤੋਂ ਰਤਾ ਕੁ ਉੱਪਰ ਨੂੰ ਦਰਿਆ ਦੇ ਕੰਢੇ ਪੁਰ ਇਹੋ ਜਿਹੇ ਫਾਟਕਾਂ ਵਾਲਾ ਇਕ ਹੋਰ ਪੱਕਾ ਬੰਦ ਲਾਇਆ ਜਾਂਦਾ ਹੈ, ਜਿਸ ਨੂੰ ਨਹਿਰ ਦਾ 'ਹੈੱਡ' ਜਾਂ ਮੂੰਹ ਆਖਦੇ ਹਨ। ਜਦੋਂ ਨਹਿਰ ਚਲਾਉਣੀ ਹੋਵੇ, ਤਾਂ ਦਰਿਆ ਦੇ ਫਾਟਕ ਬੰਦ ਕਰ ਕੇ ਹੈੱਡ ਦੇ ਫਾਟਕ ਖੋਲ੍ਹ ਦਿੰਦੇ ਹਨ। ਅੱਗੇ ਨਹਿਰ ਵਿੱਚੋਂ ਵੱਡੀਆਂ ਵੱਡੀਆਂ ਸ਼ਾਖ਼ਾਂ ਕੱਢੀਆਂ ਹੁੰਦੀਆਂ, ਜਿਨ੍ਹਾਂ ਨੂੰ 'ਰਾਜਬਾਹ' ਆਖਦੇ ਹਨ, ਫਿਰ ਰਾਜਬਾਹਾਂ

ਵਿੱਚੋਂ ਹੋਰ ਛੋਟੀਆਂ ਸ਼ਾਖ਼ਾਂ ਕੱਢੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ 'ਸੂਏ' ਆਖਦੇ ਹਨ ਤੇ ਅੱਗੋਂ ਹਰ ਸੂਏ ਚੋਂ ਖਾਲਾਂ ਰਾਹੀਂ ਪਾਣੀ ਪੈਲੀਆਂ ਤਕ ਪੁਚਾਇਆ ਜਾਂਦਾ ਹੈ। ਨਹਿਰਾਂ ਕਿੰਨੀਆਂ ਹਨ ਤੇ ਕਿਹੜੇ ਕਿਹੜੇ ਇਲਾਕੇ ਨੂੰ ਸਿੰਜਦੀਆਂ ਹਨ, ਇਸ ਦਾ ਵਿਸਥਾਰ ਅਗਲੇ ਪਾਠ ਵਿਚ ਵੇਖੋ।

ਜਿਹੜੀ ਜ਼ਮੀਨ ਨਹਿਰ ਦੇ ਪਾਣੀ ਨਾਲ ਸਿੰਜੀ ਜਾਏ, ਉਹਨੂੰ 'ਨਹਿਰੀ', ਜਿਹੜੀ ਖੂਹ ਦੇ ਪਾਣੀ ਨਾਲ ਸਿੰਜੀ ਜਾਏ, ਉਹਨੂੰ 'ਚਾਹੀ', ਤੇ ਜਿਹੜੀ ਨਿਰੀ ਵਰਖਾ ਦੇ ਆਸਰੇ ਹੋਵੇ, ਉਹਨੂੰ 'ਬਾਰਾਨੀ' ਆਖਦੇ ਹਨ।

## ਪ੍ਰਸ਼ਨ

੧. ਪੰਜਾਬ ਵਿਚ ਆਬਪਾਸ਼ੀ ਕਿਸ ਕਿਸ ਢੰਗ ਨਾਲ ਕੀਤੀ ਜਾਂਦੀ ਹੈ ?

੨. ਬਾਰਾਨੀ ਜ਼ਮੀਨ ਕਿਹਨੂੰ ਆਖਦੇ ਹਨ, ਚਾਹੀ ਕਿਹਨੂੰ ਤੇ ਨਹਿਰੀ ਕਿਹਨੂੰ ?

੩. ਝਲਾਰ ਤੇ ਖੂਹ ਵਿਚ ਕੀ ਫ਼ਰਕ ਹੈ ?

੪. ਚਰਸੇ ਤੇ ਹਰਟਾਂ ਨਾਲ ਕਿਹੜੇ ਕਿਹੜੇ ਜ਼ਿਲਿਆਂ ਵਿਚ ਆਬਪਾਸ਼ੀ ਕੀਤੀ ਜਾਂਦੀ ਹੈ ਤੇ ਕਿਉਂ ?

੫. ਨਹਿਰਾਂ ਕਿਵੇਂ ਕੱਢੀਆਂ ਜਾਂਦੀਆਂ ਹਨ ਤੇ ਨਹਿਰ ਦਾ ਹੈੱਡ ਕਿਹਨੂੰ ਆਖਦੇ ਹਨ ?

੬. ਨਹਿਰ ਦਾ ਪਾਣੀ ਖੇਤਾਂ ਤਕ ਕਿਵੇਂ ਪਹੁੰਚਾਇਆ ਜਾਂਦਾ ਹੈ ?

੭. ਹਰਟ ਕੀ ਹੁੰਦਾ ਹੈ, ਚਰਸਾ ਕੀ ਤੇ ਢੀਂਗਲੀ ਕੀ ? ਹਰ ਇਕ ਦਾ ਹਾਲ ਖੋਲ੍ਹ ਕੇ ਦੱਸੋ।

੮. ਪੰਜਾਬ ਦੇ ਉੱਤਰ-ਪੂਰਬੀ ਤੇ ਉੱਤਰ-ਪੱਛਮੀ ਇਲਾਕਿਆਂ ਵਿਚ ਆਬਪਾਸ਼ੀ ਕਿਵੇਂ ਹੁੰਦੀ ਹੈ ਤੇ ਦੂਹਾਂ ਇਲਾਕਿਆਂ ਦੀ ਪੈਦਾਵਾਰ ਵਿਚ ਫ਼ਰਕ ਕਿਉਂ ਹੈ ?

# ੧੨. ਨਹਿਰਾਂ

ਪੰਜਾਬ ਵਿਚ ਸਰਕਾਰ ਦੇ ਉੱਦਮ ਨਾਲ ਨਹਿਰਾਂ ਦਾ ਜਾਲ ਵਿਛ ਗਿਆ ਹੈ। ਜਿੰਨੀਆਂ ਨਹਿਰਾਂ ਇਸ ਸੂਬੇ ਵਿਚ ਹਨ, ਉੱਨੀਆਂ ਹੋਰ ਕਿਸੇ ਸੂਬੇ ਜਾਂ ਮੁਲਕ ਵਿਚ ਨਹੀਂ। ਇਸ ਦਾ ਕਾਰਨ ਇਹ ਹੈ ਕਿ:—

(੧) ਪੰਜਾਬ ਦੀ ਧਰਤੀ ਅਜੇਹੀ ਪੋਲੀ, ਪਧਰੀ ਤੇ ਢਲਵਾਨ ਹੈ ਕਿ ਇਸ ਵਿਚ ਨਹਿਰਾਂ ਸੌਖੀ ਤਰ੍ਹਾਂ ਪੁੱਟੀਆਂ ਜਾ ਸਕਦੀਆਂ ਹਨ ਤੇ ਲਾਗਤ ਵੀ ਘੱਟ ਆਉਂਦੀ ਹੈ।

(੨) ਪੰਜਾਬ ਦੀ ਧਰਤੀ ਬੜੀ ਉਪਜਾਊ ਹੈ, ਜੋ ਪਾਣੀ ਮਿਲਣ ਪੁਰ ਇੰਨੀ ਪੈਦਾਵਾਰ ਦੇ ਸਕਦੀ ਹੈ ਕਿ ਥੋੜੇ ਹੀ ਸਮੇਂ ਵਿਚ ਨਹਿਰਾਂ ਬਣਾਉਣ ਦੀ ਲਾਗਤ ਨਿਕਲ ਆਉਂਦੀ ਹੈ।

(੩) ਪੰਜਾਬ ਦੇ ਦਰਿਆ ਸਾਰਾ ਸਾਲ ਭਰਪੇਟ ਵਹਿੰਦੇ ਰਹਿੰਦੇ ਹਨ, ਇਸ ਲਈ ਇਨ੍ਹਾਂ ਵਿਚੋਂ ਕੱਢੀਆਂ ਨਹਿਰਾਂ ਵੀ ਸਾਰਾ ਸਾਲ ਕੰਮ ਦੇ ਸੱਕਦੀਆਂ ਹਨ।

(੪) ਬਿਆਸ ਤੇ ਸਿੰਧ ਤੋਂ ਬਿਨਾਂ ਪੰਜਾਬ ਦੇ ਬਾਕੀ ਦਰਿਆ ਇਹੋ ਜਿਹੇ ਹਨ ਜੋ ਕੰਢਿਆਂ ਤੋਂ ਬਹੁਤ ਨੀਵੇਂ ਨਹੀਂ, ਇਸ ਲਈ ਇਨ੍ਹਾਂ ਦਾ ਪਾਣੀ ਆਸ ਪਾਸ ਦੀ ਪਧਰੀ ਭੋਇੰ ਪੁਰ ਸੌਖੀ ਤਰ੍ਹਾਂ ਚੜ੍ਹ ਸਕਦਾ ਹੈ।

(੫) ਸਭ ਤੋਂ ਵੱਡੀ ਖ਼ੂਬੀ ਇਹ ਹੈ ਕਿ ਪੰਜਾਬ ਦੇ ਦਰਿਆ ਸਾਰੇ ਸੂਬੇ ਵਿਚ ਫੈਲੇ ਹੋਏ ਹਨ, ਇਸ ਲਈ ਇਨ੍ਹਾਂ ਵਿਚੋਂ ਕੱਢੀਆਂ ਨਹਿਰਾਂ ਦੂਰ ਦੂਰ ਤਕ ਬਹੁਤ ਸਾਰੇ ਰਕਬੇ ਨੂੰ ਸਿੰਜ ਸੱਕਦੀਆਂ ਹਨ; ਜਿਹਾ ਕਿ ਪੰਨਾ ੮੩ ਪੁਰ ਦਸਿਆ ਗਿਆ ਹੈ:—

ਪੰਜਾਬ ਦੀਆਂ ਨਹਿਰਾਂ ਦੋ ਪਰਕਾਰ ਦੀਆਂ ਹਨ :-

(੧) ਸਦੀਵੀ ਜੋ ਬਾਰਾਂ ਮਹੀਨੇ ਚਲਦੀਆਂ ਰਹਿੰਦੀਆਂ ਹਨ।

(੨) ਬਰਸਾਤੀ-ਜੋ ਕੇਵਲ ਵਰਖਾ ਦੀ ਰੁੱਤੇ ਚਲਦੀਆਂ ਹਨ।

## ੧. ਸਦੀਵੀ ਨਹਿਰਾਂ

| ਨੰ. | ਨਹਿਰ ਦਾ ਨਾਂ | ਦਰਿਆ ਦਾ ਨਾਂ | ਥਾਂ ਦਾ ਨਾਂ ਜਿੱਥੋਂ ਨਹਿਰ ਕੱਢੀ ਗਈ | ਇਲਾਕਿਆਂ ਦੇ ਨਾਉਂ ਜ਼ਿਲ੍ਹਾਂ ਨੂੰ ਸਿੰਜਦੀ ਹੈ |
|---|---|---|---|---|
| ੧ | ਜਮਨ ਪੱਛਮੀ | ਜਮਨਾ | ਤਾਜੇਵਾਲਾ ਜ਼ਿ: ਅੰਬਾਲਾ | ਜ਼ਿ: ਅੰਬਾਲਾ, ਕਰਨਾਲ, ਰੁਹਤਕ, ਹਿਸਾਰ ਅਤੇ ਰਿਆਸਤ ਜੀਂਦ ਤੇ ਪਟਿਆਲਾ ਦੇ ਕੁਝ ਹਿੱਸੇ। |
| ੨ | ਸਰਹੰਦ | ਸਤਲੁਜ | ਰੋਪੜ ਜ਼ਿ: ਅੰਬਾਲਾ | ਜ਼ਿ: ਲੁਧਿਆਨਾ, ਫ਼ੀਰੋਜ਼ਪੁਰ, ਰਿ: ਪਟਿਆਲਾ, ਨਾਭਾ, ਜੀਂਦ, ਮਾਲੇਰ ਕੋਟਲਾ ਤੇ ਫ਼ਰੀਦਕੋਟ ਦੇ ਕੁਝ ਹਿੱਸੇ |
| ੩ | ਅਪਰ ਬਾਰੀ ਦੁਆਬ | ਰਾਵੀ | ਮਾਧੋਪੁਰ ਜ਼ਿ: ਗੁਰਦਾਸਪੁਰ | ਜ਼ਿਲਾ ਗੁਰਦਾਸਪੁਰ, ਅੰਮ੍ਰਿਤਸਰ ਤੇ ਲਾਹੌਰ। |
| ੪ | ਲੋਇਰ ਬਾਰੀ ਦੁਆਬ | ਰਾਵੀ | ਬਲੋਕੀ ਜ਼ਿਲਾ ਲਾਹੌਰ | ਜ਼ਿਲਾ ਮਿੰਟਗੁਮਰੀ ਤੇ ਮੁਲਤਾਨ। |
| ੫ | ਅਪਰ ਚਨਾਬ | ਚਨਾਬ | ਮੁਰਾਲਾ ਜ਼ਿਲਾ ਗੁਜਰਾਤ | ਜ਼ਿਲਾ ਗੁਜਰਾਂਵਾਲਾ ਦਾ ਕੁਝ ਹਿੱਸਾ। |
| ੬ | ਲੋਇਰ ਚਨਾਬ | ਚਨਾਬ | ਖ਼ਾਨਕੀ ਜ਼ਿ:ਗੁਜਰਾਂਵਾਲਾ | ਜ਼ਿਲਾ ਗੁਜਰਾਂਵਾਲਾ, ਸ਼ੇਖ਼ੂਪੁਰਾ, ਲਾਇਲਪੁਰ ਤੇ ਝੰਗ। |
| ੭ | ਅਪਰ ਜਿਹਲਮ | ਜਿਹਲਮ | ਮੰਗਲਾ ਰਿਆਸਤ ਜੰਮੂੰ | ਜ਼ਿਲਾ ਗੁਜਰਾਤ ਦਾ ਕੁਝ ਹਿੱਸਾ। |
| ੮ | ਲੋਇਰ ਜਿਹਲਮ | ਜਿਹਲਮ | ਰਸੂਲ ਜ਼ਿ: ਗੁਜਰਾਤ | ਜ਼ਿਲਾ ਸ਼ਾਹਪੁਰ ਤੇ ਝੰਗ। |

**ਨਹਿਰਾਂ ਦੀ ਤ੍ਰਿਕੁਟੀ**—ਨਹਿਰ ਅਪਰ ਜਿਹਲਮ, ਅਪਰ ਚਨਾਬ ਤੇ ਲੋਇਰ ਬਾਰੀ ਦੁਆਬ ਨੂੰ ਰਲਾ ਕੇ 'ਨਹਿਰਾਂ ਦੀ ਤ੍ਰਿਕੁਟੀ' ਆਖਦੇ ਹਨ। ਇਸ ਦਾ ਕਾਰਨ ਇਹ ਹੈ ਕਿ ਇਹ ਤਿੰਨੇ ਨਹਿਰਾਂ ਕੇਵਲ ਮਿੰਟਗੁਮਰੀ ਤੇ ਮੁਲਤਾਨ ਦੇ ਜ਼ਿਲਿਆਂ ਨੂੰ ਆਬਾਦ ਕਰਨ ਲਈ ਹੀ ਕੱਢੀਆਂ ਗਈਆਂ ਹਨ। ਇੰਜੀਨੀਅਰਾਂ ਨੇ ਵਿਚਾਰ ਇਹ ਕੀਤੀ ਸੀ ਕਿ ਮਿੰਟਗੁਮਰੀ ਤੇ ਮੁਲਤਾਨ ਦੇ ਇਲਾਕੇ ਜੋ ਰਾਵੀ ਦਰਿਆ ਦੇ ਨਾਲ ਲੱਗਦੇ ਹਨ, ਨੂੰ ਤਦ ਹੀ ਸਿੰਜਿਆ ਜਾ ਸੱਕਦਾ ਹੈ, ਜੇ ਰਾਵੀ ਵਿਚ ਪਾਣੀ ਕਾਫ਼ੀ ਹੋਵੇ। ਪਰ ਰਾਵੀ ਦਾ ਪਾਣੀ ਤਾਂ ਨਹਿਰ ਅਪਰ ਬਾਰੀ ਦੁਆਬ ਦੁਆਰਾ ਜ਼ਿਲਾ ਗੁਰਦਾਸਪੁਰ, ਅੰਮ੍ਰਿਤਸਰ ਤੇ ਲਾਹੌਰ ਲਈ ਹੀ ਮਸਾਂ ਕਾਫ਼ੀ ਹੁੰਦਾ ਸੀ, ਇਸ ਵਾਸਤੇ ਮਿੰਟਗੁਮਰੀ ਤੇ ਮੁਲਤਾਨ ਦੇ ਇਲਾਕੇ ਲਈ ਰਾਵੀ ਵਿਚ ਪਾਣੀ ਲਿਆਉਣ ਲਈ ਇੰਜੀਨੀਅਰਾਂ ਨੇ ਜਿਹਲਮ ਦਰਿਆ ਵਿੱਚੋਂ (ਜਿਸ ਵਿਚ ਪਾਣੀ ਬਹੁਤ ਸੀ) ਨਹਿਰ ਅਪਰ ਜਿਹਲਮ ਕੱਢ ਕੇ ਜਿਹਲਮ ਦਾ ਵਾਧੂ ਪਾਣੀ ਚਨਾਬ ਦਰਿਆ ਵਿਚ ਪਾਇਆ ਅਤੇ ਚਨਾਬ ਵਿਚੋਂ ਨਹਿਰ ਅਪਰ ਚਨਾਬ ਕੱਢ ਕੇ ਉਹੋ ਪਾਣੀ ਰਾਵੀ ਵਿਚ ਲਿਆ ਸੁਟਿਆ। ਅੱਗੇ ਰਾਵੀ ਵਿੱਚੋਂ ਨਹਿਰ ਲੋਇਰ ਬਾਰੀ ਦੁਆਬ ਕੱਢ ਕੇ ਮਿੰਟਗੁਮਰੀ ਤੇ ਮੁਲਤਾਨ ਦੇ ਬੰਜਰ ਇਲਾਕੇ ਨੂੰ ਆਬਾਦ ਕਰ ਦਿੱਤਾ।

**ਧਾਰਾਂ ਨਵੀਆਂ ਨਹਿਰਾਂ**—ਚੂੰਕਿ ਬਿਆਸ ਦਰਿਆ ਕੰਢਿਆਂ ਤੋਂ ਇੱਨਾ ਨੀਵਾਂ ਵਗਦਾ ਹੈ ਕਿ ਇਸ ਦਾ ਪਾਣੀ

ਆਸ ਪਾਸ ਦੀ ਭੋਇੰ ਪੁਰ ਚੜ੍ਹ ਹੀ ਨਹੀਂ ਸੱਕਦਾ, ਇਸ ਲਈ ਇਸ ਵਿਚੋਂ ਕੋਈ ਨਹਿਰ ਕੱਢੀ ਹੀ ਨਹੀਂ ਗਈ। ਪਰ ਇਸ ਦਰਿਆ ਵਿਚ ਪਾਣੀ ਬਹੁਤ ਹੈ, ਜੋ 'ਹਰੀ ਕੇ ਪਤਣ' ਪੁਰ ਸਤਲੁਜ ਦਰਿਆ ਵਿਚ ਜਾ ਰਲਦਾ ਹੈ ਤੇ ਇਸ ਨੂੰ ਕੰਢਿਆਂ ਤਕ ਭਰ ਦਿੰਦਾ ਹੈ;ਇਸ ਵਾਸਤੇ ਇਸ ਪਾਣੀ ਨੂੰ ਵਰਤਣ ਲਈ ਸਤਲੁਜ ਦਰਿਆ ਪੁਰ 'ਫ਼ੀਰੋਜ਼ਪੁਰ', 'ਸੁਲੇਮਾਨਕੀ' ਤੇ 'ਇਸਲਾਮ' ਪੁਰ ਤਿੰਨ ਬੰਦ ਲਗਾਏ ਗਏ ਹਨ ਤੇ ਚੌਥਾ ਬੰਦ 'ਪੰਜ ਨਦ' ਪੁਰ ਬੰਨ੍ਹਿਆ ਗਿਆ ਹੈ; ਫਿਰ ਇਨ੍ਹਾਂ ਚਹੁੰਆਂ ਬੰਦਾਂ ਤੋਂ ਯਾਰਾਂ ਨਹਿਰਾਂ ਕੱਢੀਆਂ ਗਈਆਂ ਹਨ, ਜਿਨ੍ਹਾਂ ਨਾਲ ਜ਼ਿਲਾ ਫ਼ੀਰੋਜ਼ਪੁਰ, ਮਿੰਟਗੁਮਰੀ ਤੇ ਮੁਲਤਾਨ ਅਤੇ ਰਿਆਸਤ ਬਹਾਵਲਪੁਰ ਤੇ ਬੀਕਾਨੇਰ ਦੇ ਇਲਾਕੇ ਆਬਾਦ ਹੋ ਗਏ ਹਨ।

**੨. ਬਰਸਾਤੀ ਨਹਿਰਾਂ** - ਇਹ ਨਹਿਰਾਂ ਸਤਲੁਜ ਤੇ ਸਿੰਧ ਦਰਿਆ ਦੇ ਹੇਠਲੇ ਹਿੱਸੇ ਚੋਂ ਕੱਢੀਆਂ ਗਈਆਂ ਹਨ, ਜੋ ਓਦੋਂ ਚਲਦੀਆਂ ਹਨ ਜਦੋਂ ਵਰਖਾ ਦੀ ਰੁੱਤੇ ਇਨ੍ਹਾਂ ਦਰਿਆਵਾਂ ਵਿਚ ਹੜ੍ਹ ਆ ਜਾਂਦੇ ਹਨ। ਜ਼ਿਲਾ ਮੁਲਤਾਨ, ਮੁਜ਼ੱਫ਼ਰਗੜ੍ਹ, ਡੇਰਾ ਗ਼ਾਜ਼ੀਖ਼ਾਨ ਅਤੇ ਰਿਆਸਤ ਬਹਾਵਲਪੁਰ ਦਾ ਕੁਝ ਹਿੱਸਾ ਸਿੰਜਦੀਆਂ ਹਨ। ਜਦੋਂ ਏਹ ਨਹਿਰਾਂ ਨਹੀਂ ਸਨ ਹੁੰਦੀਆਂ, ਤਾਂ ਦਰਿਆਵਾਂ ਵਿਚ ਹੜ੍ਹ ਆਉਣ ਨਾਲ ਬਹੁਤ ਸਾਰਾ ਇਲਾਕਾ ਰੁੜ੍ਹ ਜਾਂਦਾ ਸੀ ਤੇ ਬੜੀ ਬਰਬਾਦੀ ਹੁੰਦੀ ਸੀ। ਪਰ ਜਦ ਦੀਆਂ ਇਹ ਨਹਿਰਾਂ ਕੱਢੀਆਂ ਗਈਆਂ ਹਨ, ਨਾ ਕੇਵਲ ਹੜ੍ਹਾਂ ਨਾਲ ਹੋਣ ਵਾਲੀ ਬਰਬਾਦੀ ਹੀ ਰੁਕ ਗਈ ਹੈ, ਸਗੋਂ ਉਪਰ ਦਸੇ ਬਹੁਤ ਸਾਰੇ

ਇਲਾਕੇ ਕਾਫ਼ੀ ਪੈਦਾਵਾਰ ਦੇਣ ਲੱਗ ਪਏ ਹਨ। ਪਰ ਹਣ ਜਦ ਤੋਂ ਸਤਲੁਜ ਦਰਿਆ ਦੀਆਂ ਯਾਰਾਂ ਨਵੀਆਂ ਨਹਿਰਾਂ ਨਿਕਲੀਆਂ ਹਨ, ਇਨ੍ਹਾਂ ਬਰਸਾਤੀ ਨਹਿਰਾਂ ਦੀ ਬਹੁਤੀ ਲੋੜ ਨਹੀਂ ਰਹੀ।

## ਪ੍ਰਸ਼ਨ

੧. ਪੰਜਾਬ ਵਿਚ ਬਹੁਤੀਆਂ ਨਹਿਰਾਂ ਕਿਉਂ ਹਨ ?

੨. ਪੰਜਾਬ ਦੇ ਕਿਸ ਕਿਸ ਦਰਿਆ ਵਿਚੋਂ ਕਿਹੜੀ ਕਿਹੜੀ ਨਹਿਰ ਕੱਢੀ ਗਈ ਹੈ ਤੇ ਹਰ ਇਕ ਕਿਸ ਕਿਸ ਇਲਾਕੇ ਨੂੰ ਸਿੰਜਦੀ ਹੈ ?

੩. ਨਹਿਰਾਂ ਦੀ ਤ੍ਰਿਕੁਟੀ ਤੋਂ ਕੀ ਭਾਵ ਹੈ ਤੇ ਏਹਨਾਂ ਦੁਆਰਾ ਕਿਹੜੇ ਇਲਾਕੇ ਨੂੰ ਕਿਸ ਤਰ੍ਹਾਂ ਆਬਾਦ ਕੀਤਾ ਗਿਆ ਹੈ ?

੪. ਬਿਆਸ ਦਰਿਆ ਵਿਚੋਂ ਕਿਉਂ ਕੋਈ ਨਹਿਰ ਨਹੀਂ ਕੱਢੀ ਗਈ ਤੇ ਇਸ ਦਰਿਆ ਦੇ ਪਾਣੀ ਨੂੰ ਕਿਸ ਤਰ੍ਹਾਂ ਤੇ ਕਿਹੜੇ ਕਿਹੜੇ ਇਲਾਕੇ ਲਈ ਵਰਤਿਆ ਗਿਆ ਹੈ ?

੫. ਉਨ੍ਹਾਂ ਥਾਵਾਂ ਦੇ ਨਾਉਂ ਦੱਸੋ, ਜਿੱਥੋਂ ਜਿੱਥੋਂ ਕਿਸੇ ਦਰਿਆ ਵਿੱਚੋਂ ਕੋਈ ਨਹਿਰ ਕੱਢੀ ਗਈ ਹੈ ?

੬. ਬਰਸਾਤੀ ਨਹਿਰਾਂ ਤੋਂ ਕੀ ਭਾਵ ਹੈ ਤੇ ਇਹਨਾਂ ਦੇ ਬਣਾਉਣ ਦੀ ਕਿਉਂ ਲੋੜ ਪਈ ?

੭. ਹੇਠਾਂ ਲਿਖੇ ਇਲਾਕਿਆਂ ਵਿਚ ਕਿਹੜੀ ਕਿਹੜੀ ਨਹਿਰ ਦਾ ਪਾਣੀ ਲੱਗਦਾ ਹੈ:-

ਸਿੰਧ ਦੁਆਬ, ਦੁਆਬਾ ਬਾਰੀ, ਦੁਆਬਾ ਰਚਨਾ, ਦੁਆਬਾ ਚਜ, ਰਿਆਸਤ ਬਹਾਵਲਪੁਰ ਤੇ ਬੀਕਾਨੇਰ।

# ੧੩. ਪੈਦਾਵਾਰ

ਪੰਜਾਬ ਦੀ ਧਰਤੀ ਬੜੀ ਉਪਜਾਊ ਹੈ ਅਤੇ ਵਰਖਾ ਦਾ ਘਾਟਾ ਨਹਿਰਾਂ ਤੋਂ ਪੂਰਾ ਕੀਤਾ ਗਿਆ ਹੈ; ਇਸ ਲਈ ਇਥੇ ਹਰ ਪਰਕਾਰ ਦੀਆਂ ਚੀਜ਼ਾਂ ਬਹੁਤ ਹੁੰਦੀਆਂ ਹਨ ਤੇ ਇਸ ਗੱਲੇ ਇਹ ਸੂਬਾ ਸਭ ਤੋਂ ਅੱਗੇ ਹੈ।

ਇਥੋਂ ਦੀ ਪੈਦਾਵਾਰ ਆਮ ਤੌਰ ਤੇ ਦੋ ਫ਼ਸਲਾਂ ਵਿਚ ਹੁੰਦੀ ਹੈ, ਜਿਨ੍ਹਾਂ ਵਿਚੋਂ ਇਕ ਨੂੰ 'ਹਾੜ੍ਹੀ ਦੀ ਫ਼ਸਲ' ਆਖਦੇ ਸਨ ਤੇ ਦੂਜੀ ਨੂੰ 'ਸਾਉਣੀ ਦੀ'।

ਹਾੜ੍ਹੀ ਦਾ ਫ਼ਸਲ ਅੱਸੂ ਦੇ ਅਖ਼ੀਰ ਤੋਂ ਸ਼ੁਰੂ ਕਰ ਕੇ ਪੋਹ ਦੇ ਮਹੀਨੇ ਤਕ ਬੀਜੀ ਜਾਂਦੀ ਹੈ ਤੇ ਵਿਸਾਖ ਦੇ ਮਹੀਨੇ ਤਕ ਪੱਕ ਕੇ ਤਿਆਰ ਹੋ ਜਾਂਦੀ ਹੈ। ਇਸ ਫ਼ਸਲ ਵਿਚ ਕਣਕ, ਛੋਲੇ, ਜੌਂ ਤੇ ਤੇਲ ਕੱਢਣ ਦੇ ਬੀ (ਸਰ੍ਹੋਂ, ਤੋਰੀਆ, ਤਾਰਾ ਮੀਰਾ, ਅਲਸੀ ਤੇ ਤਿਲ) ਬਹੁਤ ਹੁੰਦੇ ਹਨ।

ਸਾਉਣੀ ਦੀ ਫ਼ਸਲ ਜੇਠ-ਹਾੜ ਵਿਚ ਬੀਜਦੇ ਹਨ ਤੇ ਅੱਸੂ-ਕਤਕ ਵਿਚ ਵੱਢ ਲੈਂਦੇ ਹਨ। ਇਸ ਫਸਲ ਵਿਚ ਕਪਾਹ, ਗੰਨਾ, ਚੌਲ, ਮਕਈ, ਜੁਆਰ, ਬਾਜਰਾ, ਤੇ ਦਾਲਾਂ (ਮੁੰਗੀ, ਮੋਠ, ਮਸਰ ਤੇ ਮਾਂਹ) ਬਹੁਤ ਹੁੰਦੀਆਂ ਹਨ।

**ਕਣਕ**- ਇਸ ਨੂੰ ਪਹਿਲਾਂ ਸਰਦੀ ਦੀ ਤੇ ਫਿਰ ਗਰਮੀ ਦੀ ਲੋੜ ਹੈ ਅਤੇ ਮਾਮੂਲੀ ਜੇਹੀ ਨਮੀ ਦੀ; ਇਸ ਲਈ ਇਹ ਦੱਖਣ-ਪੂਰਬੀ ਪੰਜਾਬ ਤੋਂ ਬਿਨਾਂ ਹੋਰ ਸਾਰੇ ਸੂਬੇ ਵਿਚ ਬਹੁਤ ਹੁੰਦੀ ਹੈ ਤੇ ਇੱਨੀ ਵਧੀਕ ਕਿ ਦੇਸ ਦੀ ਲੋੜ ਪੂਰੀ ਕਰ ਕੇ ਬਾਹਰਲੇ ਦੇਸਾਂ ਨੂੰ ਭੇਜੀ ਜਾਂਦੀ ਹੈ।

**ਛੋਲੇ**—ਏਹਨਾਂ ਨੂੰ ਕਣਕ ਨਾਲੋਂ ਵੀ ਘੱਟ ਨਮੀ ਦੀ ਲੋੜ ਹੈ; ਇਸ ਲਈ ਇਹ ਖ਼ੁਸ਼ਕ ਇਲਾਕਿਆਂ (ਜ਼ਿਲਾ ਹਿਸਾਰ, ਕਰਨਾਲ, ਫ਼ੀਰੋਜ਼ਪੁਰ ਤੇ ਲੁਧਿਆਣਾ ਆਦ) ਵਿਚ ਬਹੁਤ ਹੁੰਦੇ ਹਨ।

**ਜੌਂ**—ਏਹਨਾਂ ਨੂੰ ਵੀ ਘੱਟ ਨਮੀ ਦੀ ਲੋੜ ਹੈ; ਇਸ ਲਈ ਇਹ ਦੱਖਣ-ਪੂਰਬੀ ਪੰਜਾਬ(ਜ਼ਿਲਾ ਹਿਸਾਰ,ਗੁੜਗਾਉਂ, ਤੇ ਫ਼ੀਰੋਜ਼ਪੁਰ) ਵਿਚ ਬਹੁਤ ਹੁੰਦੇ ਹਨ। ਏਹਨਾਂ ਤੋਂ ਇਕ ਤਰ੍ਹਾਂ ਦੀ ਸ਼ਰਾਬ ਵੀ ਤਿਆਰ ਹੁੰਦੀ ਹੈ, ਜਿਸ ਦੇ ਕਾਰਖ਼ਾਨੇ ਮਰੀ, ਡਲਹੌਜ਼ੀ, ਕਸੌਲੀ ਤੇ ਸੋਲਨ ਵਿਚ ਹਨ।

**ਤੇਲ ਕੱਢਣ ਦੇ ਬੀ**—ਏਹਨਾਂ ਨੂੰ ਪਾਣੀ ਦੀ ਕੁਝ ਵਧੇਰੇ ਲੋੜ ਹੁੰਦੀ ਹੈ; ਇਸ ਲਈ ਏਹਨਾਂ ਦੀ ਬਿਜਾਈ ਚਾਹੀ ਤੇ ਨਹਿਰੀ ਜ਼ਮੀਨਾਂ ਵਿਚ ਹੁੰਦੀ ਹੈ। ਇਹ ਵੀ ਬਾਹਰਲੇ ਦੇਸਾਂ ਨੂੰ ਬਹੁਤ ਭੇਜੇ ਜਾਂਦੇ ਹਨ। ਤੇਲ ਬੜੇ ਕੰਮ ਦੀ ਚੀਜ਼ ਹੈ ਤੇ ਤੇਲ ਕੱਢਣ ਤੋਂ ਪਿੱਛੋਂ ਜੋ ਫੋਗ ਜਾਂ ਖਲ ਰਹਿ ਜਾਂਦੀ ਹੈ,ਉਹ ਗਊਆਂ ਮਹੀਆਂ ਨੂੰ ਖੁਆਈ ਜਾਂਦੀ ਹੈ, ਜਿਸ ਨਾਲ ਓਹਨਾਂ ਦੇ ਦੁੱਧ ਵਿਚ ਮੱਖਣ ਵਧ ਜਾਂਦਾ ਹੈ।

**ਕਪਾਹ** ਇਹਨੂੰ ਗਰਮੀ ਤੇ ਨਮੀ ਦੋਵੇਂ ਕਾਫ਼ੀ ਚਾਹੀਦੀਆਂ ਹਨ ਤੇ ਧਰਤੀ ਜ਼ੋਰ ਵਾਲੀ, ਇਸ ਲਈ ਇਹ ਚਾਹੀ ਤੇ ਨਹਿਰੀ ਜ਼ਮੀਨਾਂ ਵਿਚ ਬਹੁਤ ਬੀਜੀ ਜਾਂਦੀ ਹੈ। ਕਪਾਹ ਦੇ ਬੂਟੇ ਨਾਲ ਟੀਂਡੇ ਲੱਗਦੇ ਹਨ ਤੇ ਟੀਂਡਿਆਂ ਵਿਚ ਕਪਾਹ ਦੀਆਂ ਫੁੱਟੀਆਂ ਹੁੰਦੀਆਂ ਹਨ, ਜੋ ਟੀਂਡਾ ਫੁੱਟਣ ਪੁਰ ਚੁਣ ਲਈਆਂ ਜਾਂਦੀਆਂ ਹਨ ਤੇ ਵੇਲਣੇ ਨਾਲ ਵੇਲ ਕੇ ਰੂੰ

ਅੱਡ ਤੇ ਵੜੇਵੇਂ ਅੱਡ ਕੀਤੇ ਜਾਂਦੇ ਹਨ। ਰੂੰ ਤੋਂ ਕਈ ਤਰ੍ਹਾਂ ਦਾ ਕਪੜਾ ਤਿਆਰ ਹੁੰਦਾ ਹੈ ਤੇ ਵੜੇਵੇਂ ਗਊਆਂ ਮਹੀਆਂ ਨੂੰ ਖੁਆਏ ਜਾਂਦੇ ਹਨ, ਜਿਨ੍ਹਾਂ ਨਾਲ ਉਨ੍ਹਾਂ ਦੇ ਦੁੱਧ ਵਿਚ ਮੱਖਣ ਬਹੁਤ ਹੋ ਜਾਂਦਾ ਹੈ। ਹੁਣ ਨਹਿਰੀ ਇਲਾਕਿਆਂ ਵਿਚ ਅਮਰੀਕਨ ਕਪਾਹ, ਜਿਸ ਨੂੰ 'ਨਰਮਾ' ਆਖਦੇ ਹਨ, ਬਹੁਤ ਬੀਜੀ ਜਾਂਦੀ ਹੈ ਤੇ ਇਸ ਦੀ ਰੂੰ ਵਲਾਇਤ ਨੂੰ ਭੇਜੀ ਜਾਂਦੀ ਹੈ, ਜੋ ਬੜਾ ਮੁਲ ਪਾਉਂਦੀ ਹੈ। ਇਸ ਤੋਂ ਛੁੱਟ ਵੜੇਵਿਆਂ ਦਾ ਤੇਲ ਕੱਢ ਕੇ ਉਹਨੂੰ ਘਿਉ ਵਰਗਾ ਬਣਾ ਲੈਂਦੇ ਹਨ, ਜੋ 'ਬਨਾਸਪਤੀ ਘਿਉ' ਅਖਵਾਂਦਾ ਹੈ ਤੇ ਖਾਣਿਆਂ ਵਿਚ ਆਮ ਵਰਤਿਆ ਜਾਂਦਾ ਹੈ। ਲਾਇਲਪੁਰ ਵਿਚ ਬਨਾਸਪਤੀ ਘਿਉ ਬਣਾਉਣ ਦਾ ਬੜਾ ਵੱਡਾ ਕਾਰਖ਼ਾਨਾ ਹੈ।

**ਗੰਨਾ**—ਇਹਨੂੰ ਵੀ ਕਪਾਹ ਵਾਂਗੂ ਗਰਮ ਤੇ ਨਮਦਾਰ ਆਬ-ਹਵਾ ਦੀ ਲੋੜ ਹੈ, ਨਾਲੇ ਧਰਤੀ ਜ਼ੋਰ ਵਾਲੀ ਤੇ ਪਾਣੀ ਬਹੁਤ ਚਾਹੀਦਾ ਹੈ; ਇਸ ਲਈ ਇਹ ਅੰਬਾਲਾ, ਕਰਨਾਲ, ਜਾਲੰਧਰ, ਹੁਸ਼ਿਆਰਪੁਰ, ਅੰਮ੍ਰਿਤਸਰ, ਗੁਰਦਾਸਪੁਰ, ਗੁਜਰਾਂਵਾਲਾ ਤੇ ਲਾਇਲਪੁਰ ਵਿਚ ਬਹੁਤ ਹੁੰਦਾ ਹੈ। ਇਸ ਦੇ ਰਸ ਨੂੰ ਉਬਾਲ ਕੇ ਗੁੜ, ਸ਼ੱਕਰ ਤੇ ਖੰਡ ਵੀ ਬਣਾਉਂਦੇ ਹਨ। ਗੁੜ ਦੀ ਸ਼ਰਾਬ ਵੀ ਬਣਦੀ ਹੈ। ਗੁੜ ਤੇ ਸ਼ੱਕਰ ਪਿੰਡ ਪਿੰਡ ਬਣਾਏ ਜਾਂਦੇ ਹਨ, ਖੰਡ ਦੇ ਕਾਰਖਾਨੇ ਹਮੀਰਾ (ਜ਼ਿਲਾ ਜਾਲੰਧਰ), ਅੰਮ੍ਰਿਤਸਰ ਤੇ ਲਾਇਲਪੁਰ ਵਿਚ ਹਨ ਅਤੇ ਸ਼ਰਾਬ ਬਣਾਉਣ ਦੇ ਕਾਰਖ਼ਾਨੇ ਸੁਜਾਨਪੁਰ (ਜ਼ਿਲਾ ਗੁਰਦਾਸਪੁਰ), ਖ਼ਾਸਾ (ਜ਼ਿਲਾ ਅੰਮ੍ਰਿਤਸਰ) ਤੇ ਹਮੀਰਾ (ਜ਼ਿਲਾ ਜਾਲੰਧਰ) ਵਿਚ ਹਨ।

**ਚੌਲ**—ਇਹਨੂੰ ਗਰਮ ਤੇ ਨਮਦਾਰ ਆਬ-ਹਵਾ ਚਾਹੀਦੀ ਹੈ ਅਤੇ ਪਾਣੀ ਦੀ ਇੱਨੀ ਲੋੜ ਹੁੰਦੀ ਹੈ ਕਿ ਜੇ ਇਸ ਦਾ ਬੂਟਾ ਕਈ ਸਾਤੇ ਪਾਣੀ ਵਿਚ ਖੜਾ ਰਹੇ, ਤਾਂ ਬਹੁਤ ਫਲਦਾ ਫੁਲਦਾ ਹੈ; ਇਸ ਲਈ ਬਹੁਤੀ ਵਰਖਾ ਵਾਲੇ ਤੇ ਨਹਿਰੀ ਇਲਾਕਿਆਂ (ਜ਼ਿਲਾ ਕਾਂਗੜਾ, ਸ਼ਿਮਲਾ, ਅੰਬਾਲਾ, ਹੁਸ਼ਿਆਰਪੁਰ, ਗੁਰਦਸਪੁਰ, ਸਿਆਲਕੋਟ, ਸ਼ੇਖ਼ੂਪੁਰਾ ਤੇ ਗੁਜਰਾਂਵਾਲਾ) ਵਿਚ ਇਸ ਦੀ ਪੈਦਾਵਾਰ ਬਹੁਤ ਹੁੰਦੀ ਹੈ।

**ਮਕਈ**—ਇਹਨੂੰ ਵੀ ਗਰਮ ਤੇ ਨਮਦਾਰ ਆਬ-ਹਵਾ ਦੀ ਲੋੜ ਹੈ ਤੇ ਪਾਣੀ ਵੀ ਬਹੁਤ ਚਾਹੀਦਾ ਹੈ; ਇਸ ਲਈ ਇਹ ਜ਼ਿਲਾ ਕਾਂਗੜਾ, ਹੁਸ਼ਿਆਰਪੁਰ, ਸਿਆਲਕੋਟ, ਗੁਰਦਾਸਪੁਰ, ਅੰਮ੍ਰਿਤਸਰ, ਜਾਲੰਧਰ ਤੇ ਰਾਵਲਪਿੰਡੀ ਵਿਚ ਬਹੁਤ ਹੁੰਦੀ ਹੈ।

**ਜੁਆਰ, ਬਾਜਰਾ**- ਏਹਨਾਂ ਨੂੰ ਬਹੁਤੀ ਵਰਖਾ ਦੀ ਲੋੜ ਨਹੀਂ; ਇਸ ਲਈ ਏਹ ਖ਼ੁਸ਼ਕ ਇਲਾਕਿਆਂ ਵਿਚ ਬਹੁਤ ਹੁੰਦੇ ਹਨ। ਜ਼ਿਲਾ ਰਾਵਲਪਿੰਡੀ, ਅਟਕ, ਜਿਹਲਮ, ਸ਼ਾਹਪੁਰ, ਫ਼ੀਰੋਜ਼ਪੁਰ ਤੇ ਹਿਸਾਰ ਅਦਿਕ ਵਿਚ ਕਾਫ਼ੀ ਹੁੰਦੇ ਹਨ।

**ਦਾਲਾਂ**- ਏਹਨਾਂ ਨੂੰ ਗਰਮੀ ਤੇ ਥੋੜੀ ਜਿਹੀ ਨਮੀ ਦੀ ਲੋੜ ਹੈ; ਇਸ ਲਈ ਏਹਨਾਂ ਦੀ ਪੈਦਾਵਾਰ ਸਾਰੇ ਹੀ ਸੂਬੇ ਵਿਚ ਕਾਫ਼ੀ ਹੁੰਦੀ ਹੈ ਤੇ ਪੇਂਡੂ ਲੋਕ ਸਬਜ਼ੀਆਂ ਨਾਲੋਂ ਦਾਲਾਂ ਬਹੁਤ ਖਾਂਦੇ ਹਨ।

**ਚਾਹ**—ਇਸ ਦਾ ਬੂਟਾ ਉਨ੍ਹਾਂ ਪਹਾੜਾਂ ਦੀਆਂ ਢਲਾਨਾਂ

ਪੁਰ ਹੁੰਦਾ ਹੈ, ਜਿੱਥੇ ਵਰਖਾ ਬਹੁਤ ਹੋਵੇ, ਪਰ ਪਾਣੀ ਖੜ੍ਹਾ ਨਾ ਹੋਵੇ; ਇਸ ਲਈ ਇਹ ਕਾਂਗੜੇ ਤੇ ਰਿਆਸਤ ਮੰਡੀ ਦੇ ਪਹਾੜਾਂ ਪੁਰ ਬਹੁਤ ਹੁੰਦੀ ਹੈ।

**ਸਬਜ਼ੀਆਂ ਤਰਕਾਰੀਆਂ**—ਏਹ ਸ਼ਹਿਰਾਂ ਤੇ ਕਸਬਿਆਂ ਦੇ ਲਾਗੇ ਬਹੁਤ ਬੀਜੀਆਂ ਜਾਂਦੀਆਂ ਹਨ, ਜਿਨ੍ਹਾਂ ਵਿੱਚੋਂ ਕਦੂ, ਕਰੇਲੇ, ਟੀਂਡੇ, ਤੋਰੀਆਂ, ਟਮਾਟਰ, ਆਲੂ, ਵਤਾਊਂ ਤੇ ਰੀਂਢੇ **ਗਰਮੀਆਂ ਵਿਚ**, ਅਤੇ ਗੋਭੀ, ਗਾਜਰ, ਮੂਲੀ, ਗੋਂਗਲੂ ਤੇ ਮਟਰ ਆਦ **ਸਿਆਲ ਵਿਚ** ਹੁੰਦੇ ਹਨ। ਸਾਗਾਂ ਵਿੱਚੋਂ ਪਾਲਕ ਤੇ ਮੇਥੀ ਬਹੁਤ ਮਸ਼ਹੂਰ ਹਨ।

**ਫਲ**—ਪੰਜਾਬ ਵਿਚ ਹਰ ਤਰ੍ਹਾਂ ਦੀ ਆਬ-ਹਵਾ ਹੋਣ ਕਰ ਕੇ ਏਥੇ ਫਲ ਵੀ ਕਈ ਤਰ੍ਹਾਂ ਦੇ ਹੁੰਦੇ ਹਨ। ਕਾਂਗੜੇ ਤੇ ਕੁੱਲੂ ਦੇ ਪਹਾੜੀ ਇਲਾਕੇ ਵਿਚ ਸੇਬ, ਨਾਸ਼ਪਾਤੀ, ਨਾਖ ਤੇ ਅਖ਼ਰੋਟ ਬਹੁਤ ਹੁੰਦੇ ਹਨ; ਜ਼ਿਲਾ ਹੁਸ਼ਿਆਰਪੁਰ, ਗੁਰਦਾਸ-ਪੁਰ ਤੇ ਜਾਲੰਧਰ ਦੇ ਅੰਬ ਮਸ਼ਹੂਰ ਹਨ; ਜ਼ਿਲਾ ਮੁਲਤਾਨ, ਮੁਜ਼ੱਫ਼ਰਗੜ੍ਹ ਤੇ ਡੇਰਾ ਗ਼ਾਜ਼ੀਖ਼ਾਨ ਦੇ ਰੇਤਲੇ ਇਲਾਕੇ ਵਿਚ ਖਜੂਰ ਦੇ ਦਰਖ਼ਤ ਬਹੁਤ ਹੁੰਦੇ ਹਨ ; ਸ਼ਹਿਰਾਂ ਤੇ ਕਸਬਿਆਂ ਦੇ ਲਾਗੇ ਜਿੱਥੇ ਪਾਣੀ ਕਾਫ਼ੀ ਮਿਲ ਸੱਕੇ, ਬਾਗਾਂ ਵਿਚ ਕੇਲਾ, ਸੰਗਤਰਾ, ਮਾਲਟਾ, ਅਨਾਰ, ਆੜੂ ਤੇ ਅਮਰੂਦ ਆਦਿਕ ਫਲ ਬਹੁਤ ਹੁੰਦੇ ਹਨ। ਆਮ ਬਾਰਾਨੀ ਜ਼ਮੀਨਾਂ ਵਿਚ ਬੇਰੀਆਂ ਤੇ ਮਲ੍ਹਿਆਂ ਦੇ ਬੇਰ ਆਮ ਮਿਲਦੇ ਹਨ। ਰੇਤਲੀਆਂ ਜ਼ਮੀਨਾਂ ਵਿਚ ਹਦਵਾਣੇ ਤੇ ਚਾਹੀ ਜ਼ਮੀਨਾਂ ਵਿਚ ਖੀਰੇ, ਤਰਾਂ ਤੇ ਖ਼ਰਬੂਜ਼ੇ ਬਹੁਤ ਹੁੰਦੇ ਹਨ।

# ਪ੍ਰਸ਼ਨ

੧. ਪੰਜਾਬ ਵਿਚ ਕਿੰਨੀਆਂ ਤੇ ਕਿਹੜੀਆਂ ਕਿਹੜੀਆਂ ਫ਼ਸਲਾਂ ਹੁੰਦੀਆਂ ਹਨ ?

੨. ਹਾੜ੍ਹੀ ਤੇ ਸਾਉਣੀ ਦੀਆਂ ਫ਼ਸਲਾਂ ਵਿਚ ਕਿਹੜੀਆਂ ਕਿਹੜੀਆਂ ਚੀਜ਼ਾਂ ਪੈਦਾ ਹੁੰਦੀਆਂ ਹਨ ?

੩. ਹੇਠਾਂ ਲਿਖੀਆਂ ਚੀਜ਼ਾਂ ਕਿਹੋ ਜਿਹੀ ਆਬ-ਹਵਾ ਵਿਚ ਚੰਗੀਆਂ ਹੁੰਦੀਆਂ ਹਨ:—

ਕਣਕ, ਕਪਾਹ, ਗੰਨਾ, ਚੌਲ, ਮਕਈ, ਬਾਜਰਾ ।

੪. ਚਾਹ ਨੂੰ ਕਿਹੋ ਜਿਹੀ ਆਬ-ਹਵਾ ਤੇ ਭੋਇੰ ਦੀ ਲੋੜ ਹੈ ਤੇ ਇਹ ਪੰਜਾਬ ਵਿਚ ਕਿੱਥੇ ਕਿੱਥੇ ਪੈਦਾ ਹੁੰਦੀ ਹੈ ?

੫. ਅੰਬ, ਸੇਬ, ਖਜੂਰਾਂ ਤੇ ਅਖਰੋਟ ਕਿਹੜੇ ਕਿਹੜੇ ਇਲਾਕੇ ਵਿਚ ਬਹੁਤ ਹੁੰਦੇ ਹਨ ?

੬. ਕਿਹੜੀਆਂ ਕਿਹੜੀਆਂ ਸਬਜ਼ੀਆਂ ਸਿਆਲ ਵਿਚ ਹੁੰਦੀਆਂ ਹਨ ਤੇ ਕਿਹੜੀਆਂ ਕਿਹੜੀਆਂ ਗਰਮੀਆਂ ਵਿਚ ?

੭. ਪੰਜਾਬ ਵਿਚ ਕਿਹੜੇ ਕਿਹੜੇ ਫਲ ਤੇ ਕਿੱਥੇ ਕਿੱਥੇ ਹੁੰਦੇ ਹਨ ?

੮. ਹੇਠਾਂ ਲਿਖੀਆਂ ਚੀਜ਼ਾਂ ਦੇ ਕਾਰਖ਼ਾਨੇ ਕਿੱਥੇ ਕਿੱਥੇ ਹਨ ?

ਬਨਾਸਪਤੀ ਘਿਉ, ਗੁੜ ਦੀ ਸ਼ਰਾਬ, ਜਵਾਂ ਦੀ ਸ਼ਰਾਬ ਤੇ ਖੰਡ ।

੯. ਪੰਜਾਬ ਵਿਚੋਂ ਕਿਹੜੀਆਂ ਕਿਹੜੀਆਂ ਜਿਨਸਾਂ ਬਾਹਰ ਭੇਜੀਆਂ ਜਾਂਦੀਆਂ ਹਨ ?

੧੦. ਕਿਹੜੇ ਕਿਹੜੇ ਬੀਆਂ ਤੋਂ ਤੇਲ ਕੱਢਿਆ ਜਾਂਦਾ ਹੈ ਤੇ ਤੇਲ ਕਿਸ ਕਿਸ ਕੰਮ ਆਉਂਦਾ ?

# ੧੪. ਜੰਗਲ

ਪੰਜਾਬ ਦੀ ਧਰਤੀ ਤੇ ਆਬ-ਹਵਾ ਹਰ ਤਰ੍ਹਾਂ ਦੇ ਰੁੱਖਾਂ ਤੇ ਜੰਗਲਾਂ ਲਈ ਬੜੀ ਅਨਕੂਲ ਹੈ, ਇਸ ਲਈ ਇੱਥੇ ਪਹਾੜੀ ਇਲਾਕਿਆਂ ਵਿਚ ਵੀ ਜੰਗਲ ਬਹੁਤ ਹਨ ਤੇ ਮਦਾਨੀ ਇਲਾਕਿਆਂ ਵਿਚ ਵੀ।

**ਪਹਾੜੀ ਜੰਗਲ**--ਪੰਜਾਬ ਦੇ ਉੱਤਰੀ ਤੇ ਉੱਤਰ-ਪੂਰਬੀ ਹਿੱਸੇ ਵਿਚ ਬਹੁਤ ਉੱਚੇ ਉੱਚੇ ਪਹਾੜ ਹਨ ਤੇ ਉਨ੍ਹਾਂ ਪੁਰ ਵਰਖਾ ਵੀ ਬਹੁਤ ਹੁੰਦੀ ਹੈ; ਇਸ ਲਈ ਉਨ੍ਹਾਂ ਦੀਆਂ ਚੋਟੀਆਂ ਤੇ ਢਲਾਨਾਂ ਪੁਰ ਦਿਆਰ, ਚੀਲ, ਕੈਲ, ਅਖ਼ਰੋਟ, ਚਨਾਰ, ਸਨੌਬਰ ਤੇ ਸਫ਼ੈਦੇ ਦੇ ਰੁਖ ਬਹੁਤ ਹੁੰਦੇ ਹਨ ਅਤੇ ਦਾਮਨ ਵਿਚ ਤਾੜ ਤੇ ਬਾਂਸ ਦੇ ਰੁਖ ਆਮ ਮਿਲਦੇ ਹਨ। ਇਨ੍ਹਾਂ ਦੀ ਲੱਕੜੀ ਬੜੀ ਸਾਫ਼ ਤੇ ਹੰਢਣਸਾਰ ਹੁੰਦੀ ਹੈ, ਇਸ ਲਈ ਬਹੁਤੀ ਇਮਾਰਤੀ ਕੰਮਾਂ ਵਿਚ ਵਰਤੀ ਜਾਂਦੀ ਹੈ ਤੇ ਇਸ ਤੋਂ ਹੋਰ ਵੀ ਕਈ ਚੀਜ਼ਾਂ ਬਣਾਈਆਂ ਜਾਂਦੀਆਂ ਹਨ; ਜਿਹਾ ਕਿ-ਮੇਜ਼ਾਂ, ਕੁਰਸੀਆਂ ਤੇ ਸੰਦੂਕ ਆਦਿਕ।

ਏਹਨਾਂ ਰੁਖਾਂ ਦੀਆਂ ਲਕੜਾਂ ਕੱਟ ਕੱਟ ਕੇ ਲਾਗਲੇ ਦਰਿਆਵਾਂ ਵਿਚ ਰੁੜ੍ਹਾ ਦਿੱਤੀਆਂ ਜਾਂਦੀਆਂ ਹਨ ਤੇ ਉਨ੍ਹਾਂ ਨੂੰ ਮਦਾਨੀ ਇਲਾਕੇ ਵਿਚ ਜ਼ਰੂਰੀ ਥਾਵਾਂ ਪੁਰ ਕੰਢੇ ਲਾ ਕੇ ਇਕੱਠਾ ਕਰ ਲਿਆ ਜਾਂਦਾ ਹੈ। ਇਹੋ ਕਾਰਨ ਹੈ ਕਿ ਏਹਨਾਂ ਪਹਾੜੀ ਲਕੜਾਂ ਦੀਆਂ ਮਸ਼ਹੂਰ ਮੰਡੀਆਂ ਦਰਿਆਵਾਂ ਦੇ ਕੰਢਿਆਂ ਪੁਰ ਹਨ; ਜਿਹਾ ਕਿ–ਦੁਰਾਹਾ, ਬਿਆਸ, ਲਾਹੌਰ, ਵਜ਼ੀਰਾਬਾਦ ਤੇ ਜਿਹਲਮ।

ਲੂਣ ਦੇ ਪਹਾੜ ਪੁਰ (ਜਿੱਥੇ ਵਰਖਾ ਘੱਟ ਹੁੰਦੀ ਹੈ) ਫੁਲਾਂਹੀ, ਕਾਹੂ ਤੇ ਕਰੀਰ ਵਰਗੇ ਛੋਟੇ ਛੋਟੇ ਤੇ ਕੰਡਿਆਲੇ ਰੁੱਖ ਹੀ ਉੱਗਦੇ ਹਨ, ਜੋ ਲੋਕਾਂ ਦੀਆਂ ਬਾਲਣ ਆਦ ਦੀਆਂ ਲੋੜਾਂ ਨੂੰ ਪੂਰਾ ਕਰਦੇ ਹਨ।

**ਮਦਾਨੀ ਜੰਗਲ**—ਪੰਜਾਬ ਦੇ ਮਦਾਨੀ ਹਿੱਸੇ ਦੀ ਭੋਇੰ ਵੀ ਇੱਕੋ ਜਿਹੀ ਨਹੀਂ ਤੇ ਵਰਖਾ ਵੀ ਕਿਤੇ ਬਹੁਤ ਹੁੰਦੀ ਹੈ, ਕਿਤੇ ਥੋੜੀ; ਇਸ ਲਈ ਏਥੇ ਰੁੱਖ ਵੀ ਕਈ ਤਰ੍ਹਾਂ ਦੇ ਹੁੰਦੇ ਹਨ; ਜਿਹਾ ਕਿ—

ਪੂਰਬੀ ਮਦਾਨ ਵਿਚ ਜਿੱਥੇ ਵਰਖਾ ਕੁਝ ਵਧੇਰੇ ਹੁੰਦੀ ਹੈ, ਟਾਹਲੀ ਤੇ ਤੂਤ ਦੇ ਰੁੱਖ ਬਹੁਤ ਹੁੰਦੇ ਹਨ। ਦਰਿਆਵਾਂ ਤੇ ਨਹਿਰਾਂ ਦੇ ਕੰਢਿਆਂ ਪੁਰ ਜਿੱਥੇ ਨਮੀ ਬਹੁਤੀ ਹੁੰਦੀ ਹੈ, ਟਾਹਲੀ ਦੇ ਰੁੱਖ ਬਹੁਤ ਹਨ। ਟਾਹਲੀ ਦੀ ਲਕੜੀ ਬੜੀ ਪੱਕੀ ਤੇ ਹੰਢਣਸਾਰ ਹੁੰਦੀ ਹੈ; ਇਸ ਲਈ ਇਸ ਦੀਆਂ ਮੇਜ਼ਾਂ, ਕੁਰਸੀਆਂ, ਪਾਵੇ ਤੇ ਹੋਰ ਇਮਾਰਤੀ ਚੀਜ਼ਾਂ ਬਹੁਤ ਬਣਾਈਆਂ ਜਾਂਦੀਆਂ ਹਨ। ਸ਼ਹਤੂਤ ਦੇ ਰੁੱਖਾਂ ਪੁਰ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ; ਇਸ ਲਈ ਜ਼ਿਲਾ ਅੰਮ੍ਰਿਤਸਰ, ਗੁਰਦਾਸਪੁਰ, ਸਿਆਲਕੋਟ ਤੇ ਲਾਹੌਰ ਵਿਚ ਸ਼ਹਤੂਤ ਦੇ ਦਰਖ਼ਤ ਬਹੁਤ ਲਾਏ ਗਏ ਹਨ। ਤੂਤ-ਸ਼ਹਤੂਤ ਦੀ ਲਕੜੀ ਤੋਂ ਹਾਕੀ ਤੇ ਕ੍ਰਿਕਟ ਦਾ ਸਾਮਾਨ ਵੀ ਬਣਦਾ ਹੈ, ਇਹੋ ਕਾਰਨ ਹੈ ਕਿ ਸਿਆਲਕੋਟ ਖੇਡਾਂ ਦੇ ਸਾਮਾਨ ਲਈ ਬਹੁਤ ਮਸ਼ਹੂਰ ਹੈ।

ਪੰਜਾਬ ਦੇ ਵਿਚਲੇ ਹਿੱਸੇ ਵਿਚ ਛਿਛਰੇ, ਢਾਕ (ਪਲਾਸ), ਜਾਮਨੂੰ, ਤੂਣ, ਬੋਹੜ, ਪਿੱਪਲ ਤੇ ਨਿੰਮ ਦੇ ਰੁੱਖ ਆਮ ਮਿਲਦੇ ਹਨ।

ਪੰਜਾਬ ਦੇ ਪੱਛਮੀ ਹਿੱਸੇ ਵਿਚ ਜਿੱਥੇ ਵਰਖਾ ਬਹੁਤ ਘੱਟ ਹੁੰਦੀ ਹੈ, ਫ਼ਰਾਸ਼, ਜੰਡ, ਖਜੂਰ ਆਦਿ x ਦੇ ਰੁੱਖ ਹੁੰਦੇ ਹਨ, ਜਿਨ੍ਹਾਂ ਦੀ ਲਕੜ ਆਮ ਤੌਰ ਤੇ ਬਾਲਣ ਦੇ ਕੰਮ ਆਉਂਦੀ ਹੈ। ਬਹਾਵਲਪੁਰ ਤੇ ਜ਼ਿਲਾ ਮਿੰਟਗੁਮਰੀ ਵਿਚ ਇਕ ਰੁੱਖ ਹੁੰਦਾ ਹੈ, ਜਿਸ ਨੂੰ 'ਲਾਣਾ' ਆਖਦੇ ਹਨ। ਇਸ ਤੋਂ 'ਸੱਜੀ' ਬਣਾਈ ਜਾਂਦੀ ਹੈ।

ਕਿੱਕਰ ਅਤੇ ਬੇਰੀ ਦੇ ਰੁੱਖ ਸਾਰੇ ਪੰਜਾਬ ਵਿਚ ਬਹੁਤ ਹੁੰਦੇ ਹਨ। ਇਨ੍ਹਾਂ ਦੀ ਲਕੜੀ ਬਾਲਣ ਦੇ ਕੰਮ ਵੀ ਆਉਂਦੀ ਹੈ ਤੇ ਕਿਰਸਾਣ ਲੋਕ ਖੇਤੀ ਬਾੜੀ ਦੇ ਸੰਦਾਂ ਲਈ ਵੀ ਵਰਤਦੇ ਹਨ।

**ਜੰਗਲਾਂ ਦੇ ਹੋਰ ਲਾਭ**—ਜੰਗਲਾਂ ਤੋਂ ਕੇਵਲ ਲਕੜੀ ਹੀ ਨਹੀਂ ਪ੍ਰਾਪਤ ਕੀਤੀ ਜਾਂਦੀ, ਸਗੋਂ ਹੋਰ ਵੀ ਕਈ ਲਾਹ ਪ੍ਰਾਪਤ ਹੁੰਦੇ ਹਨ; ਜਿਹਾ ਕਿ:—

ਕਿੱਕਰ ਅਤੇ ਫੁਲਾਹੀ ਤੋਂ ਗੋਂਦ ਪ੍ਰਾਪਤ ਹੁੰਦੀ ਹੈ; ਕਿੱਕਰ ਦੀ ਛਿਲ ਨਾਲ ਚਮੜਾ ਰੰਗਦੇ ਹਨ; ਕਈਆਂ ਰੁੱਖਾਂ ਤੋਂ ਲਾਖ ਵੀ ਲੱਭਦੀ ਹੈ; ਲਾਣਾ 'ਸੱਜੀ' ਬਣਾਉਣ ਦੇ ਕੰਮ ਆਉਂਦਾ ਹੈ; ਚੀਲ ਦੇ ਦਰੱਖ਼ਤ ਤੋਂ ਗੰਦਾ ਬਿਰੋਜ਼ਾ ਨਿਕਲਦਾ ਹੈ, ਜਿਸ ਨੂੰ 'ਜਲੋ' ਦੇ ਕਾਰਖ਼ਾਨੇ ਵਿਚ ਲਿਆ ਕੇ ਉਸ ਤੋਂ ਹਰ ਸਾਲ ਲੱਖਾਂ ਰੁਪਈਆਂ ਦਾ 'ਬਿਰੋਜ਼ਾ' ਤੇ 'ਤਾਰਪੀਨ ਦਾ ਤੇਲ' ਬਣਾਇਆ ਜਾਂਦਾ ਹੈ ਅਤੇ ਵੇਖਣ ਵਾਲੇ ਕਹਿ ਉੱਠਦੇ ਹਨ ਕਿ ਪੰਜਾਬ ਦੇ ਜੰਗਲ ਸੱਚਮੁਚ ਦੌਲਤ ਦੀ ਖਾਣ ਹਨ।

ਇਕ ਹੋਰ ਵੱਡਾ ਲਾਹ ਇਹ ਹੈ ਕਿ ਜੰਗਲ ਵਾਲੀ ਭੋਇੰ ਰੁੱਖਾਂ ਦੀਆਂ ਜੜ੍ਹਾਂ ਕਰਕੇ ਪੋਲੀ ਹੋ ਜਾਂਦੀ ਹੈ; ਇਸ ਲਈ ਵਰਖਾ ਦਾ ਪਾਣੀ ਰੁੜ੍ਹ ਕੇ ਸਾਰੇ ਦਾ ਸਾਰਾ ਦਰਿਆਵਾਂ

ਵਿਚ ਨਹੀਂ ਚਲਾ ਜਾਂਦਾ, ਸਗੋਂ ਉਸ ਦਾ ਬਹੁਤ ਸਾਰਾ ਹਿੱਸਾ ਉਸ ਪੋਲੀ ਧਰਤੀ ਵਿਚ ਜੀਉਰ ਜਾਂਦਾ ਹੈ, ਜਿਸ ਕਰਕੇ ਇਕ ਤਾਂ ਦਰਿਆਵਾਂ ਵਿਚ ਤਬਾਹ ਕਰਨ ਵਾਲੇ ਵੱਡੇ ਵੱਡੇ ਹੜ੍ਹ ਨਹੀਂ ਆ ਸੱਕਦੇ ਤੇ ਦੂਜੇ ਜੀਉਰਿਆ ਹੋਇਆ ਪਾਣੀ ਦਰਿਆਵਾਂ ਵਿਚ ਆਉਂਦਾ ਰਹਿੰਦਾ ਹੈ, ਜਿਸ ਨਾਲ ਓਹ ਬਾਰਾਂ ਮਹੀਨੇ ਵਗਦੇ ਰਹਿੰਦੇ ਹਨ। ਜੇ ਜੰਗਲ ਕੱਟ ਦਿਤੇ ਜਾਣ, ਤਾਂ ਧਰਤੀ ਪੋਲੀ ਹੋਣੋਂ ਰੁਕ ਕੇ ਇੱਨੀ ਕਰੜੀ ਹੋ ਜਾਏ ਕਿ ਮੀਂਹ ਦਾ ਪਾਣੀ ਧਰਤੀ ਵਿਚ ਘੱਟ ਜੀਉਰੇ ਤੇ ਬਹੁਤਾ ਪਾਣੀ ਰੁੜ੍ਹ ਕੇ ਇਕ-ਦਮ ਦਰਿਆਵਾਂ ਵਿਚ ਜਾ ਪਏ, ਜਿਸ ਨਾਲ ਏਨੇ ਵੱਡੇ ਵੱਡੇ ਹੜ੍ਹ ਆਉਣ ਲੱਗ ਪੈਣ ਕਿ ਕੰਢੇ ਦੀਆਂ ਲਾਗਲੀਆਂ ਜ਼ਮੀਨਾਂ, ਪਿੰਡ ਤੇ ਕਸਬੇ ਰੁੜ੍ਹ ਜਾਣ ਤੇ ਸਦੀਆਂ ਦੀ ਆਬਾਦੀ ਪਲਾਂ ਵਿਚ ਬਰਬਾਦ ਹੋ ਜਾਵੇ।

ਇਹੋ ਕਾਰਨ ਹੈ ਕਿ ਜੰਗਲਾਂ ਨੂੰ ਕਾਇਮ ਰੱਖਣ ਲਈ ਸਰਕਾਰ ਨੇ ਇਕ ਖ਼ਾਸ ਮਹਿਕਮਾ ਬਣਾਇਆ ਹੋਇਆ ਹੈ, ਜਿਸ ਨੂੰ 'ਮਹਿਕਮਾ ਜੰਗਲਾਤ' ਆਖਦੇ ਹਨ। ਇਹ ਮਹਿਕਮਾ ਜੰਗਲਾਂ ਦੀ ਹਰ ਤਰ੍ਹਾਂ ਰਾਖੀ ਕਰਦਾ ਹੈ, ਪੁਰਾਣੇ ਰੁੱਖ ਵਢਵਾ ਕੇ ਉਨ੍ਹਾਂ ਦੇ ਵੇਚਣ ਦਾ ਪਰਬੰਧ ਵੀ ਕਰਦਾ ਹੈ ਅਤੇ ਉਨ੍ਹਾਂ ਦੀ ਕਮੀ ਨੂੰ ਪੂਰਾ ਕਰਨ ਲਈ ਹਰ ਸਾਲ ਨਵੇਂ ਬੂਟੇ ਵੀ ਲੁਆਉਂਦਾ ਰਹਿੰਦਾ ਹੈ, ਜਿਸ ਕਰਕੇ ਜੰਗਲ ਹਮੇਸ਼ਾਂ ਆਬਾਦ ਰਹਿੰਦੇ ਹਨ ਤੇ ਹੇਠਾਂ ਲਿਖੇ ਤਿੰਨੇ ਕੰਮ ਜਾਰੀ ਰੱਖਦੇ ਹਨ:-(੧) ਲਕੜੀ, ਲਾਖ, ਗੋਂਦ ਤੇ ਬਿਰੋਜ਼ਾ ਆਦ ਦੇਣਾ, (੨) ਵੱਡੇ ਵੱਡੇ ਹੜ੍ਹਾਂ ਨੂੰ ਰੋਕਣਾ, (੩) ਦਰਿਆਵਾਂ ਨੂੰ ਪਾਣੀ ਦੇਂਦੇ ਰਹਿਣਾ।

# ਪ੍ਰਸ਼ਨ

੧. ਪੰਜਾਬ ਦੇ ਪਹਾੜੀ ਜੰਗਲਾਂ ਵਿਚ ਕਿਹੜੇ ਕਿਹੜੇ ਰੁੱਖ ਬਹੁਤ ਹੁੰਦੇ ਹਨ ਤੇ ਉਨ੍ਹਾਂ ਦੀ ਲਕੜੀ ਕਿਸ ਕਿਸ ਕੰਮ ਆਉਂਦੀ ਹੈ ?

੨. ਮਦਾਨੀ ਇਲਾਕੇ ਵਿਚ ਟਾਹਲੀ ਤੇ ਸ਼ਹਤੂਤ ਕਿੱਥੇ ਕਿੱਥੇ ਬਹੁਤ ਹੁੰਦੇ ਹਨ ਤੇ ਉਨ੍ਹਾਂ ਤੋਂ ਕੀ ਕੀ ਲਾਹ ਉਠਾਇਆ ਜਾਂਦਾ ਹੈ ?

੩. ਇਮਾਰਤੀ ਲਕੜੀ ਦੀਆਂ ਮੰਡੀਆਂ ਕਿਹੜੀਆਂ ਕਿਹੜੀਆਂ ਹਨ ਤੇ ਦਰਿਆਵਾਂ ਦੇ ਕੰਢਿਆਂ ਪੁਰ ਕਿਉਂ ਹਨ ?

੪. ਪੰਜਾਬ ਦੇ ਜੰਗਲਾਂ ਤੋਂ ਲਕੜੀ ਤੋਂ ਬਿਨਾਂ ਹੋਰ ਕੀ ਕੀ ਲਾਹ ਹਨ ?

੫. ਜੰਗਲ ਕੱਟ ਦਿੱਤੇ ਜਾਣ, ਤਾਂ ਕੀ ਨੁਕਸਾਨ ਹੁੰਦਾ ਹੈ ?

੬. ਮਹਿਕਮਾ ਜੰਗਲਾਤ ਦੇ ਜ਼ਿੱਮੇ ਕੀ ਕੀ ਕੰਮ ਹਨ ?

੭. ਤੁਹਾਡੇ ਪਿੰਡ ਜਾਂ ਕਸਬੇ ਦੇ ਆਲੇ ਦੁਆਲੇ ਕਿਹੜੇ ਕਿਹੜੇ ਰੁੱਖ ਬਹੁਤ ਹੁੰਦੇ ਹਨ ?

੮. ਹੇਠਾਂ ਲਿਖੇ ਰੁੱਖ ਕਿਹੜੇ ਕਿਹੜੇ ਇਲਾਕੇ ਵਿਚ ਬਹੁਤ ਹੁੰਦੇ ਹਨ:– ਦਿਆਰ, ਚੀਲ, ਕੈਲ, ਬਾਂਸ, ਕਾਹੂ, ਜੰਡ, ਖਜੂਰ, ਲਾਣਾ, ਟਾਹਲੀ, ਸ਼ਹਤੂਤ ।

੯. ਜਲੋ ਕਿਉਂ ਮਸ਼ਹੂਰ ਹੈ ਤੇ ਸਿਆਲਕੋਟ ਕਿਉਂ ?

੧੦. ਰੇਸ਼ਮ ਦੇ ਕੀੜੇ ਤੇ ਕਿੱਥੇ ਕਿੱਥੇ ਤੇ ਕਾਹਦੇ ਤੇ ਪਾਲੇ ਜਾਂਦੇ ਹਨ ?

੧੧. ਚੀਲ, ਕਿੱਕਰ ਤੇ ਲਾਣਾ ਕਿਸ ਕਿਸ ਕੰਮ ਆਉਂਦੇ ਹਨ ?

# ੧੫. ਜਾਨਵਰ

ਪੰਜਾਬ ਵਿਚ ਖੂਹਾਂ ਤੇ ਨਹਿਰਾਂ ਦੀ ਬਹੁਤਾਤ ਹੈ; ਇਸ ਲਈ ਇੱਥੇ ਘਾਹ-ਪੱਠਾ ਆਮ ਹੁੰਦਾ ਹੈ ਤੇ ਹਰ ਤਰ੍ਹਾਂ ਦੇ ਜਾਨਵਰ ਬੜੀ ਸੌਖੀ ਤਰ੍ਹਾਂ ਤੇ ਕਾਫ਼ੀ ਗਿਣਤੀ ਵਿਚ ਪਾਲੇ ਜਾਂਦੇ ਹਨ; ਜਿਹਾ ਕਿ–ਗਊਆਂ, ਮਹੀਆਂ, ਬਲਦ, ਸੰਢੇ, ਘੋੜੇ, ਖੋਤੇ, ਖੱਚਰ, ਊਠ ਤੇ ਭੇਡਾਂ ਬੱਕਰੀਆਂ। ਏਹਨਾਂ ਵਿੱਚੋਂ ਗਊਆਂ-ਮਹੀਆਂ ਦੁੱਧ-ਘਿਉ ਲਈ; ਬਲਦ-ਸੰਢੇ ਖੇਤੀ ਬਾੜੀ ਦੇ ਕੰਮਾਂ ਲਈ; ਘੋੜੇ, ਖੋਤੇ, ਖੱਚਰ ਤੇ ਊਠ ਸਵਾਰੀ ਤੇ ਭਾਰ ਢੋਣ ਲਈ; ਅਤੇ ਭੇਡਾਂ-ਬੱਕਰੀਆਂ ਉੱਨ-ਜੱਤ ਤੇ ਮਾਸ ਲਈ ਪਾਲੀਆਂ ਜਾਂਦੀਆਂ ਹਨ। ਇਸ ਤੋਂ ਛੁੱਟ ਏਹਨਾਂ ਦਾ ਗੋਹਾ, ਲਿੱਦ, ਲੇਡਣੇ ਤੇ ਮੇਂਙਣਾਂ ਰੂੜੀ ਦਾ ਕੰਮ ਦਿੰਦੀਆਂ ਹਨ ਤੇ ਮਰਨ ਪਿੱਛੋਂ ਏਹਨਾਂ ਦੀਆਂ ਖੱਲਾਂ ਤੇ ਹੱਡੀਆਂ ਵੀ ਬੜਾ ਮੁੱਲ ਪਾਉਂਦੀਆਂ ਹਨ।

ਪੰਜਾਬ ਦੇ ਪਠਾਰੀ, ਦੱਖਣ-ਪੂਰਬੀ ਤੇ ਦਖਣ-ਪੱਛਮੀ ਹਿੱਸਿਆਂ ਦੇ ਜਾਨਵਰ ਬੜੇ ਤਕੜੇ ਤੇ ਨਰੋਏ ਹੁੰਦੇ ਹਨ; ਕਿਉਂਕਿ ਇਨ੍ਹਾਂ ਇਲਾਕਿਆਂ ਵਿਚ ਵਰਖਾ ਘੱਟ ਹੁੰਦੀ ਹੈ ਤੇ ਧਰਤੀ ਵਿਚਲਾ ਲੂਣ ਜੋ ਜਾਨਵਰਾਂ ਦੀ ਸਿਹਤ ਲਈ ਜ਼ਰੂਰੀ ਹੈ, ਵਰਖਾ ਦੇ ਪਾਣੀ ਨਾਲ ਘੁਲ ਕੇ ਰੁੜ੍ਹ ਨਹੀਂ ਜਾਂਦਾ, ਸਗੋਂ ਜ਼ਮੀਨ ਦੇ ਵਿਚ ਹੀ ਰਹਿੰਦਾ ਹੈ ਤੇ ਘਾਹ-ਪੱਠੇ ਵਿਚ ਸੁਤੇ ਹੀ ਆ ਜਾਂਦਾ ਹੈ, ਜਿਸ ਨੂੰ ਖਾ ਕੇ ਜਾਨਵਰ ਹਰ ਤਰ੍ਹਾਂ ਨਰੋਏ ਤੇ ਤਕੜੇ ਰਹਿੰਦੇ ਹਨ ਤੇ ਬੜਾ ਮੁੱਲ ਪਾਉਂਦੇ ਹਨ।

**ਗਊਆਂ, ਮਹੀਆਂ, ਬਲਦ ਤੇ ਸੰਢੇ**–ਸਾਰੇ

ਪੰਜਾਬ ਵਿਚ ਘਰ ਘਰ ਪਾਲੇ ਜਾਂਦੇ ਹਨ; ਪਰ ਚੰਗੀ ਨਸਲ ਦੇ ਜ਼ਿਲਾ ਕਰਨਾਲ, ਰੁਹਤਕ, ਹਿਸਾਰ, ਮਿੰਟਗੁਮਰੀ, ਰਾਵਲਪਿੰਡੀ,ਜਿਹਲਮ,ਅਟਕ ਤੇ ਸ਼ਾਹਪੁਰ ਵਿਚ ਮਿਲਦੇ ਹਨ।

**ਘੋੜੇ, ਖੋਤੇ ਤੇ ਖੱਚਰ**–ਇਹ ਵੀ ਸਾਰੇ ਸੂਬੇ ਵਿਚ ਆਮ ਪਾਲੇ ਜਾਂਦੇ ਹਨ। ਪਰ ਘੋੜੇ ਤੇ ਖੱਚਰ ਫ਼ੌਜੀ ਕੰਮਾਂ ਲਈ ਬਹੁਤ ਵਰਤੇ ਜਾਂਦੇ ਹਨ; ਇਸ ਲਈ ਸਰਕਾਰ ਇਨ੍ਹਾਂ ਦੀ ਨਸਲ ਵਧਾਉਣ ਦਾ ਖ਼ਾਸ ਖ਼ਿਆਲ ਰੱਖਦੀ ਹੈ,ਇੱਥੋਂ ਤੀਕ ਕਿ ਦੁਆਬਾ ਰਚਨਾ ਤੇ ਚਜ ਵਿਚ ਕਈ ਮੁਰੱਬੇ ਕੇਵਲ ਘੋੜੀਆਂ ਪਾਲਣ ਲਈ ਹੀ ਜ਼ਿਮੀਂਦਾਰਾਂ ਨੂੰ ਮੁਫ਼ਤ ਦਿੱਤੇ ਗਏ ਹਨ; ਨਾਲੇ ਹਰ ਜ਼ਿਲੇ ਵਿਚ ਹਰ ਸਾਲ ਪਸ਼ੂ-ਮੰਡੀਆਂ ਵੀ ਲਾਈਆਂ ਜਾਂਦੀਆਂ ਹਨ, ਜਿੱਥੇ ਏਹਨਾਂ ਜਾਨਵਰਾਂ ਦੀ ਚੋਖੀ ਵਿਕਰੀ ਹੁੰਦੀ ਹੈ ਤੇ ਜਿਨ੍ਹਾਂ ਲੋਕਾਂ ਦੇ ਘੋੜੇ, ਘੋੜੀਆਂ ਤੇ ਖੱਚਰ ਬਹੁਤ ਚੰਗੇ ਹੁੰਦੇ ਹਨ, ਸਰਕਾਰ ਉਨ੍ਹਾਂ ਨੂੰ ਇਨਾਮ ਵੀ ਦਿੰਦੀ ਹੈ।

**ਊਠ**–ਇਹ ਰੇਤਲੇ ਇਲਾਕਿਆਂ ਵਿਚ ਜਿੱਥੇ ਘੋੜਾ, ਖੋਤਾ ਤੇ ਖੱਚਰ ਸੌਖੀ ਤਰ੍ਹਾਂ ਚਲ ਵੀ ਨਹੀਂ ਸੱਕਦੇ, ਭਾਰ ਢੋਣ ਤੇ ਸਵਾਰੀ ਲਈ ਵਾਹਵਾ ਕੰਮ ਦਿੰਦਾ ਹੈ; ਇੱਸੇ ਲਈ ਊਠ ਨੂੰ 'ਰੇਤ-ਥਲਾਂ ਦਾ ਜਹਾਜ਼' ਆਖਦੇ ਹਨ। ਇਹੋ ਕਾਰਨ ਹੈ ਕਿ ਜ਼ਿਲਾ ਮੀਆਂ ਵਾਲੀ, ਮੁਜ਼ੱਫ਼ਰਗੜ੍ਹ, ਡੇਰਾ ਗ਼ਾਜ਼ੀਖ਼ਾਨ, ਮੁਲਤਾਨ ਤੇ ਰਿਆਸਤ ਬਹਾਵਲ ਪੁਰ ਵਿਚ ਊਠ ਬਹੁਤ ਪਾਲੇ ਜਾਂਦੇ ਹਨ।

**ਭੇਡਾਂ ਬੱਕਰੀਆਂ**–ਇਹ ਪਹਾੜਾਂ ਪੁਰ ਅਤੇ ਸੂਬੇ ਦੇ ਦੱਖਣੀ ਤੇ ਪੱਛਮੀ ਹਿੱਸਿਆਂ ਵਿਚ ਬਹੁਤ ਪਾਲੀਆਂ

ਜਾਂਦੀਆਂ ਹਨ। ਇਨ੍ਹਾਂ ਦੀ ਉੱਨ-ਜੱਤ ਤੋਂ ਗਰਮ ਕੱਪੜੇ, ਕੰਬਲ ਲੋਈਆਂ, ਤੇ ਭੂਰੇ ਤਿਆਰ ਕੀਤੇ ਜਾਂਦੇ ਹਨ। ਪਰ ਜ਼ਿਲਾ ਕਾਂਗੜਾ ਤੇ ਗੁਰਦਾਸਪੁਰ ਦੇ ਇਲਾਕੇ ਵਿਚ ਵਰਖਾ ਬਹੁਤ ਤੇ ਗਰਦਾ ਘੱਟ ਹੁੰਦਾ ਹੈ, ਇਸ ਲਈ ਇਸ ਇਲਾਕੇ ਦੀ ਉੱਨ-ਜੱਤ ਬਹੁਤ ਸਾਫ਼ ਤੇ ਬਰੀਕ ਹੁੰਦੀ ਹੈ, ਜਿਸ ਤੋਂ ਵਧੀਆ ਊੱਨੀ ਕੱਪੜਾ ਤੇ ਕੰਬਲ ਆਦਿਕ ਤਿਆਰ ਹੋ ਸੱਕਦੇ ਹਨ। ਇਹੋ ਕਾਰਨ ਹੈ ਕਿ ਧਾਰੀਵਾਲ (ਜ਼ਿਲਾ ਗੁਰਦਾਸਪੁਰ) ਵਿਚ ਊੱਨੀ ਕੱਪੜੇ ਦਾ ਬੜਾ ਭਾਰੀ ਕਾਰਖ਼ਾਨਾ ਹੈ ਤੇ ਇਸ ਇਲਾਕੇ ਦੀ ਉੱਨ ਬਾਹਰਲੇ ਦੇਸ਼ਾਂ ਨੂੰ ਵੀ ਭੇਜੀ ਜਾਂਦੀ ਹੈ।

**ਰੇਸ਼ਮ ਦਾ ਕੀੜਾ**-ਇਹਦੀ ਖ਼ੁਰਾਕ ਸ਼ਹਤੂਤ ਦੇ ਪੱਤੇ ਹੈ, ਇਸ ਲਈ ਜ਼ਿਲਾ ਗੁਰਦਾਸਪੁਰ, ਸਿਆਲਕੋਟ, ਅੰਮ੍ਰਿਤਸਰ ਤੇ ਲਾਹੌਰ ਆਦਿਕ ਵਿਚ ਸ਼ਹਤੂਤ ਦੇ ਦਰਖ਼ਤ ਖ਼ਾਸ ਤੌਰ ਪੁਰ ਲਾਏ ਗਏ ਹਨ ਤੇ ਏਹਨਾਂ ਜ਼ਿਲਿਆਂ ਵਿਚ ਰੇਸ਼ਮ ਦੇ ਕੀੜੇ ਪਾਲਣ ਦਾ ਕੰਮ ਵੀ ਬਹੁਤ ਹੁੰਦਾ ਹੈ।

ਇਨ੍ਹਾਂ ਤੋਂ ਛੁੱਟ ਸ਼ੌਕੀਨ ਲੋਕ ਘਰਾਂ ਵਿਚ ਕੁੱਕੜੀਆਂ, ਬਤਖ਼ਾਂ, ਕਬੂਤਰ ਤੇ ਕੁੱਤੇ ਬਿੱਲੀਆਂ ਵੀ ਬਹੁਤ ਪਾਲਦੇ ਹਨ। ਕੁੱਕੜੀਆਂ ਬਤਖ਼ਾਂ ਆਂਡਿਆਂ ਚੂਚਿਆਂ ਲਈ, ਕਬੂਤਰ ਕੇਵਲ ਸ਼ੌਕ ਪੂਰਾ ਕਰਨ ਲਈ, ਕੁੱਤੇ ਕੇਵਲ ਰਾਖੀ ਤੇ ਸ਼ਿਕਾਰ ਲਈ ਅਤੇ ਬਿੱਲੀਆਂ ਮਨੁੱਖ ਦੇ ਸਭ ਤੋਂ ਵੱਡੇ ਵੈਰੀ 'ਚੂਹਿਆਂ' ਨੂੰ ਮਾਰ ਮੁਕਾਉਣ ਲਈ ਪਾਲੀਆਂ ਜਾਂਦੀਆਂ ਹਨ।

**ਜਾਂਗਲੀ ਜਾਨਵਰ**-ਪੰਜਾਬ ਦੇ ਜੰਗਲਾਂ ਵਿਚ ਸ਼ੇਰ, ਚਿੱਤਰੇ, ਬਘਿਆੜ, ਰਿੱਛ, ਗਿੱਦੜ, ਲੂੰਬੜ, ਬਾਰਾਸਿੰਗੇ,

ਹਰਨ ਤੇ ਸਹੇ ਆਮ ਮਿਲਦੇ ਹਨ। ਸ਼ਿਕਾਰੀ ਲੋਕ ਬੜੇ ਸ਼ੌਕ ਨਾਲ ਇਨ੍ਹਾਂ ਦਾ ਸ਼ਿਕਾਰ ਕਰਦੇ ਹਨ ਤੇ ਹਰਨ ਅਤੇ ਸਹੇ ਦਾ ਮਾਸ ਵੀ ਖਾਂਦੇ ਹਨ। ਇਹਨਾਂ ਤੋਂ ਛੁੱਟ ਕਾਂਗੜੇ ਤੇ ਗੁਰਦਾਸਪੁਰ ਦੇ ਪਹਾੜੀ ਇਲਾਕਿਆਂ ਵਿਚ ਬਾਂਦਰ ਅਤੇ ਦਰਿਆਵਾਂ ਵਿਚ ਘੜਿਆਲ, ਸੰਸਾਰ ਤੇ ਮੱਛੀਆਂ ਬਹੁਤ ਹੁੰਦੀਆਂ ਹਨ।

---

## ਪ੍ਰਸ਼ਨ

੧. ਪੰਜਾਬ ਵਿਚ ਕਿਹੜੇ ਕਿਹੜੇ ਜਾਨਵਰ ਬਹੁਤ ਪਾਲੇ ਜਾਂਦੇ ਹਨ ਤੇ ਕਿਹੜੇ ਕਿਹੜੇ ਕੰਮਾਂ ਲਈ ?

੨. ਪੰਜਾਬ ਵਿਚ ਗਊਆਂ ਮਹੀਆਂ ਕਿਹੜੇ ਕਿਹੜੇ ਇਲਾਕੇ ਵਿਚ ਚੰਗੀਆਂ ਹੁੰਦੀਆਂ ਹਨ ਤੇ ਕਿਉਂ ?

੩. ਪੰਜਾਬ ਵਿਚ ਘੋੜਿਆਂ ਖੱਚਰਾਂ ਦੇ ਪਾਲਨ ਲਈ ਸਰਕਾਰ ਕਿਸ ਕਿਸ ਵਸੀਲੇ ਤੋਂ ਕੰਮ ਲੈਂਦੀ ਹੈ ?

੪. ਊਠ ਕਿਹੜੇ ਇਲਾਕੇ ਵਿਚ ਬਹੁਤ ਹੁੰਦਾ ਹੈ ਤੇ ਕਿਉਂ ?

੫. ਪੰਜਾਬ ਦੇ ਪਸ਼ੂ ਬੜੇ ਤਕੜੇ ਤੇ ਨਰੋਏ ਹੁੰਦੇ ਹਨ, ਇਸ ਦਾ ਕੀ ਕਾਰਨ ਹੈ ?

੬. ਰੇਸ਼ਮ ਦਾ ਕੀੜਾ ਕਿਸ ਕਿਸ ਇਲਾਕੇ ਵਿਚ ਪਾਲਿਆ ਜਾਂਦਾ ਹੈ ਤੇ ਕਿਉਂ ?

੭. ਪੰਜਾਬ ਵਿਚ ਜਾਂਗਲੀ ਜਾਨਵਰ ਕਿਹੜੇ ਕਿਹੜੇ ਹੁੰਦੇ ਹਨ ?

੮. ਭੇਡਾਂ ਕਿਸ ਕਿਸ ਇਲਾਕੇ ਵਿਚ ਬਹੁਤ ਪਾਲੀਆਂ ਜਾਂਦੀਆਂ ਹਨ ਤੇ ਕਿਉਂ ?

੯. ਕਿਹੜੇ ਇਲਾਕੇ ਦੀ ਉੱਨ ਸਾਫ਼ ਤੇ ਨਰਮ ਹੁੰਦੀ ਹੈ ਤੇ ਕਿਹੜੇ ਇਲਾਕੇ ਦੀ ਡੱਗ ?

੧੦. ਧਾਰੀਵਾਲ ਕਿੱਥੇ ਕੁ ਹੈ ਤੇ ਕਿਉਂ ਮਸ਼ਹੂਰ ਹੈ ?

੧੧. ਬਲਦ ਕਿਹੜੇ ਕਿਹੜੇ ਇਲਾਕੇ ਵਿਚ ਬਹੁਤ ਚੰਗੇ ਹੁੰਦੇ ਹਨ।

# ੧੬. ਖਾਨਾਂ ਦੀਆਂ ਚੀਜ਼ਾਂ

ਪੰਜਾਬ ਦੀ ਧਰਤੀ ਵਿਚ ਖਾਣਾਂ ਦੀਆਂ ਚੀਜ਼ਾਂ ਬਹੁਤ ਘੱਟ ਹਨ, ਏਥੋਂ ਤੀਕ ਕਿ ਨਾ ਏਥੇ ਲੋਹੇ ਤੇ ਕੋਲੇ ਦੀ ਕੋਈ ਵੱਡੀ ਖਾਣ ਹੈ,ਨਾ ਸੋਨੇ, ਚਾਂਦੀ ਤੇ ਤਾਂਬੇ ਦੀ। ਇਹੋ ਕਾਰਨ ਹੈ ਕਿ ਏਹਨਾਂ ਚੀਜ਼ਾਂ ਲਈ ਪੰਜਾਬ ਹਮੇਸ਼ਾ ਦੂਜਿਆਂ ਦੇਸਾਂ ਦਾ ਮੁਥਾਜ ਰਹਿੰਦਾ ਹੈ ਤੇ ਏਹਨਾਂ ਦੇ ਬਦਲੇ ਹਰ ਸਾਲ ਕਰੋੜਾਂ ਰੁਪਈਏ ਦੂਜਿਆਂ ਦੀ ਜੇਬ ਵਿਚ ਪਾਈ ਜਾਂਦਾ ਹੈ। ਪਰ ਲੂਣ, ਮਿੱਟੀ ਦਾ ਤੇਲ ਤੇ ਕਈ ਤਰ੍ਹਾਂ ਦੇ ਪੱਥਰ ਏਥੇ ਕਾਫ਼ੀ ਮਿਲਦੇ ਹਨ, ਜਿਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ:-

**ਲੂਣ**· ਇਹ ਪੰਜਾਬ ਦੀ ਮਸ਼ਹੂਰ ਖਾਣੀ ਪੈਦਾਵਾਰ ਹੈ। ਲੂਣ ਦੇ ਪਹਾੜ ਵਿਚ ਖੀਉੜੇ ਕੋਲ ਇਹਦੀ ਸਭ ਤੋਂ ਵੱਡੀ ਖਾਣ ਹੈ, ਜਿੱਥੋਂ ਲੱਖਾਂ ਮਣ ਲੂਣ ਹਰ ਸਾਲ ਕੱਢਿਆ ਜਾਂਦਾ ਹੈ। ਇਕ ਹੋਰ ਖਾਣ ਕਾਲਾ ਬਾਗ (ਜ਼ਿਲਾ ਮੀਆਂਵਾਲੀ) ਕੋਲ ਵੀ ਹੈ, ਪਰ ਉਸ ਵਿੱਚੋਂ ਬਹੁਤਾ ਲੂਣ ਨਹੀਂ ਕੱਢਿਆ ਜਾਂਦਾ। ਇਸ ਤੋਂ ਛੁੱਟ ਜ਼ਿਲਾ ਗੁੜਗਾਉਂ ਵਿਚ ਖਾਰੇ ਪਾਣੀ ਦੇ ਖਾਸ ਖੂਹ ਹਨ, ਜਿਨ੍ਹਾਂ ਦੇ ਪਾਣੀ ਨੂੰ ਸੁਕਾ ਕੇ ਲੂਣ ਪ੍ਰਾਪਤ ਕੀਤਾ ਜਾਂਦਾ ਹੈ, ਪਰ ਇਹ ਇੱਨਾ ਸੁਆਦੀ ਨਹੀਂ ਹੁੰਦਾ।

**ਮਿੱਟੀ ਦਾ ਤੇਲ** ਖੌੜ (ਜ਼ਿਲਾ ਅਟਕ) ਵਿਚ ਮਿੱਟੀ ਦਾ ਤੇਲ ਕੱਢਣ ਲਈ ਕਈ ਖੂਹ ਹਨ, ਜਿਨ੍ਹਾਂ ਦਾ ਤੇਲ ਨਲਕਿਆਂ ਰਾਹੀਂ ਰਾਵਲਪਿੰਡੀ ਪਹੁੰਚਾਇਆ ਜਾਂਦਾ ਹੈ ਤੇ ਉੱਥੇ ਉਹਨੂੰ ਸਾਫ਼ ਕਰਨ ਦਾ ਬੜਾ ਭਾਰੀ ਕਾਰਖ਼ਾਨਾ ਹੈ,

ਜਿੱਥੇ ਪੈਟਰੋਲ ਤੇ ਮੋਮ-ਬੱਤੀਆਂ ਵੀ ਤਿਆਰ ਕੀਤੀਆਂ ਜਾਂਦੀਆਂ ਹਨ।

**ਸਲੇਟ ਦਾ ਪੱਥਰ**–ਇਹ ਜ਼ਿਲਾ ਕਾਂਗੜਾ ਤੇ ਗੁੜਗਾਉਂ ਵਿਚ ਮਿਲਦਾ ਹੈ ਤੇ ਕਮਰਿਆਂ ਦੇ ਫ਼ਰਸ਼ ਤੇ ਛੱਤਾਂ ਬਣਾਉਣ ਦੇ ਕੰਮ ਆਉਂਦਾ ਹੈ।

**ਸੀਮਿੰਟੀ ਪੱਥਰ**-ਇਹ ਪੱਥਰ ਵਾਹ (ਜ਼ਿਲਾ ਅਟਕ) ਦੀ ਪਹਾੜੀ ਵਿਚ ਆਮ ਮਿਲਦਾ ਹੈ ਤੇ ਉੱਥੇ ਸੀਮਿੰਟ ਬਣਾਉਣ ਦਾ ਕਾਰਖ਼ਾਨਾ ਬੜੀ ਕਾਮਯਾਬੀ ਨਾਲ ਚਲ ਰਿਹਾ ਹੈ।

**ਚੂਨੇ-ਰੋੜੀ ਦਾ ਪੱਥਰ**–ਤਰੱਕੀ (ਜ਼ਿ: ਜਿਹਲਮ) ਦੇ ਲਾਗੇ ਇਕ ਪਹਾੜੀ ਹੈ, ਜਿਸ ਵਿੱਚੋਂ ਚੂਨੇ-ਰੋੜੀ ਦਾ ਪੱਥਰ ਬਹੁਤ ਨਿਕਲਦਾ ਹੈ।

**ਬਜਰੀ**–ਪੰਜਾਬ ਦੇ ਪਹਾੜੀ ਨਾਲਿਆਂ ਵਿਚ ਬਜਰੀ ਬਹੁਤ ਪਾਈ ਜਾਂਦੀ ਹੈ, ਜੋ ਸੀਮਿੰਟ ਤੇ ਰੇਤ ਰਲਾ ਕੇ ਫ਼ਰਸ਼ਾਂ ਤੇ ਛੱਤਾਂ ਬਣਾਉਣ ਦੇ ਕੰਮ ਆਉਂਦੀ ਹੈ ਤੇ ਬੜਾ ਮੁੱਲ ਪਾਉਂਦੀ ਹੈ।

**ਸ਼ੋਰਾ**–ਇਹ ਮਿੱਟੀ ਵਿਚ ਰਲਿਆ ਹੁੰਦਾ ਹੈ ਤੇ ਮਿੱਟੀ ਨੂੰ ਪਾਣੀ ਵਿਚ ਘੋਲ ਕੇ ਖ਼ਾਸ ਢੰਗ ਨਾਲ ਅੱਡ ਕੀਤਾ ਜਾਂਦਾ ਹੈ। ਸ਼ੋਰਾ ਕੱਢਣ ਦੇ ਕਾਰਖ਼ਾਨੇ ਜ਼ਿਲਾ ਮਿੰਟਗਮਰੀ, ਹਿਸਾਰ ਤੇ ਸ਼ੇਖ਼ੂਪੁਰਾ ਵਿਚ ਹਨ। ਇਹ ਬਰੂਦ ਬਣਾਉਣ ਦੇ ਕੰਮ ਆਉਂਦਾ ਹੈ ਤੇ ਇਸ ਦਾ ਤੇਜ਼ਾਬ ਵੀ ਤਿਆਰ ਕੀਤਾ ਜਾਂਦਾ ਹੈ।

**ਫਟਕੜੀ**–ਇਹ ਕਾਲਾ ਬਾਗ਼ ਦੀ ਖਾਣ ਵਿੱਚੋਂ ਕੱਢੀ ਜਾਂਦੀ ਹੈ, ਪਰ ਬਹੁਤੀ ਨਹੀਂ।

**ਪੱਥਰੀ ਕੋਲਾ**—ਲੂਣ ਦੇ ਪਹਾੜ ਵਿਚ ਡੰਡੋਤ ਕੋਲ ਕੋਲੇ ਦੀ ਖਾਣ ਹੈ, ਪਰ ਇਸ ਵਿਚ ਬਹੁਤਾ ਕੋਲਾ ਨਹੀਂ; ਇਸ ਲਈ ਪੰਜਾਬ ਨੂੰ ਕੋਲਾ ਬਾਹਰੋਂ ਮੰਗਵਾਉਣਾ ਪੈਂਦਾ ਹੈ।

**ਲੋਹਾ**—ਲੋਹੇ ਦੀ ਖਾਣ ਤਾਂ ਕਾਂਗੜੇ ਦੇ ਪਹਾੜਾਂ ਵਿਚ ਹੈ, ਪਰ ਇਸ ਦੇ ਲਾਗੇ ਕੋਲਾ ਨਹੀਂ ਮਿਲਦਾ; ਇਸ ਲਈ ਬਹੁਤਾ ਨਹੀਂ ਕੱਢਿਆ ਜਾਂਦਾ ਹੈ।

**ਸੋਨਾ**—ਪੰਜਾਬ ਦੇ ਕਈਆਂ ਦਰਿਆਵਾਂ ਦੀ ਰੇਤ ਵਿਚ ਸੋਨੇ ਦੇ ਜ਼ੱਰੇ ਵੀ ਮਿਲਦੇ ਹਨ, ਪਰ ਬਹੁਤੇ ਨਹੀਂ ਤੇ ਉਨ੍ਹਾਂ ਨੂੰ ਰੇਤ ਵਿੱਚੋਂ ਕੱਢਣਾ ਵੀ ਔਖਾ ਕੰਮ ਹੈ।

**ਤਾਂਬਾ**—ਨਾਰਨੌਲ (ਰਿਆਸਤ ਪਟਿਆਲਾ) ਤੇ ਕੁੱਲੂ ਦੀਆਂ ਪਹਾੜੀਆਂ ਵਿਚ ਤਾਂਬਾ ਵੀ ਪਾਇਆ ਜਾਂਦਾ ਹੈ, ਪਰ ਹਾਲਾਂ ਤੀਕ ਇਹਦੇ ਕੱਢਣ ਦਾ ਕੋਈ ਖ਼ਾਸ ਪਰਬੰਧ ਨਹੀਂ ਹੋਇਆ।

## ਪ੍ਰਸ਼ਨ

੧. ਪੰਜਾਬ ਵਿਚ ਲੂਣ, ਮਿੱਟੀ ਦਾ ਤੇਲ, ਸੀਮਿੰਟੀ ਪੱਥਰ ਤੇ ਸਲੇਟ ਦਾ ਪੱਥਰ ਕਿੱਥੇ ਕਿੱਥੇ ਲਭਦੇ ਹਨ?
੨. ਪੰਜਾਬ ਵਿਚ ਲੋਹਾ ਕਿੱਥੇ ਲੱਭਦਾ ਹੈ ਤੇ ਕਿਉਂ ਘੱਟ ਕੱਢਿਆ ਜਾਂਦਾ ਹੈ?
੩. ਪੰਜਾਬ ਵਿਚ ਸ਼ੋਰਾ ਕੱਢਣ ਦੇ ਕਾਰਖ਼ਾਨੇ ਕਿੱਥੇ ਕਿੱਥੇ ਹਨ?
੪. ਖੀਉੜਾ, ਡੰਡੋਤ, ਵਾਹ ਤੇ ਕਾਲਾ ਬਾਗ਼ ਕਿਉਂ ਮਸ਼ਹੂਰ ਹਨ?
੫. ਸ਼ੋਰਾ, ਬਜਰੀ ਤੇ ਸਲੇਟ ਦਾ ਪੱਥਰ ਕਿਸ ਕਿਸ ਕੰਮ ਆਉਂਦੇ ਹਨ।
੬. ਤਰੱਕੀ ਦੀ ਪਹਾੜੀ ਵਿੱਚੋਂ ਕਿਸ ਤਰ੍ਹਾਂ ਦਾ ਪੱਥਰ ਨਿਕਲਦਾ ਹੈ ਤੇ ਵਾਹ ਦੀ ਪਹਾੜੀ ਵਿੱਚੋਂ ਕਿਸ ਤਰ੍ਹਾਂ ਦਾ?

# ੧੭. ਦਸਤਕਾਰੀਆਂ

ਜਿਹੜੀਆਂ ਚੀਜ਼ਾਂ ਹੱਥ ਨਾਲ ਬਣਾਈਆਂ ਜਾਣ, ਓਹਨਾਂ ਨੂੰ 'ਦਸਤਕਾਰੀਆਂ', ਅਤੇ ਬਣਾਉਣ ਵਾਲਿਆਂ ਨੂੰ 'ਦਸਤਕਾਰ' ਜਾਂ 'ਕਾਰੀਗਰ' ਆਖਦੇ ਹਨ।

ਪੰਜਾਬ ਦੇ ਹਰ ਇਕ ਪਿੰਡ, ਕਸਬੇ ਤੇ ਸ਼ਹਿਰ ਵਿਚ ਤਰਖਾਣ, ਲੁਹਾਰ, ਚਮਾਰ, ਕੁਮਹਾਰ ਤੇ ਜੁਲਾਹੇ ਮੌਜੂਦ ਹਨ, ਜੋ ਗੁਜ਼ਾਰੇ ਮਾਤਰ ਛੋਟੀਆਂ ਮੋਟੀਆਂ ਸਭ ਚੀਜ਼ਾਂ ਬਣਾ ਲੈਂਦੇ ਹਨ ਤੇ ਲੋਕਾਂ ਦੀਆਂ ਆਮ ਲੋੜਾਂ ਪੂਰੀਆਂ ਕਰ ਦਿੰਦੇ ਹਨ; ਜਿਹਾ ਕਿ—ਲੁਹਾਰ ਤਰਖਾਣ ਖੇਤੀ ਬਾੜੀ ਦੇ ਸੰਦ ਤੇ ਇਮਾਰਤਾਂ ਆਦ ਬਣਾਉਂਦੇ ਹਨ; ਜੁਲਾਹੇ ਖੱਦਰ, ਖੇਸ ਤੇ ਦਰੀਆਂ ਆਦ ਬੁਣਦੇ ਹਨ; ਚਮਾਰ ਖਲਾਂ ਰੰਗਦੇ ਤੇ ਜੁੱਤੀਆਂ ਆਦ ਤਿਆਰ ਕਰਦੇ ਹਨ; ਅਤੇ ਕੁਮਹਾਰ ਮਿੱਟੀ ਦੇ ਭਾਂਡੇ ਬਣਾਉਂਦੇ ਹਨ।

ਪਰ ਕਈਆਂ ਕਸਬਿਆਂ ਤੇ ਸ਼ਹਿਰਾਂ ਦੇ ਕਾਰੀਗਰ ਇਹੋ ਜਿਹੀਆਂ ਚੰਗੀਆਂ ਚੰਗੀਆਂ ਚੀਜ਼ਾਂ ਵੀ ਤਿਆਰ ਕਰਦੇ ਹਨ, ਜੋ ਖ਼ਾਸ ਤੌਰ ਤੇ ਮਸ਼ਹੂਰ ਹਨ ਤੇ ਦੂਰ ਦੂਰ ਤਕ ਵਿਕਣ ਲਈ ਜਾਂਦੀਆਂ ਹਨ; ਜਿਹਾ ਕਿ:—

## (੧) ਲਕੜੀ ਦੀਆਂ ਚੀਜ਼ਾਂ

ਮੇਜ਼ਾਂ, ਕੁਰਸੀਆਂ, ਪਲੰਘ ਤੇ ਅਲਮਾਰੀਆਂ ਆਦਿਕ— ਕਰਤਾਰਪੁਰ (ਜ਼ਿਲਾ ਜਾਲੰਧਰ), ਪਾਕਪਟਨ (ਜ਼ਿਲਾ ਮਿੰਟਗੁਮਰੀ), ਸ਼ਹਿਰ ਗੁਜਰਾਤ ਤੇ ਹੁਸ਼ਿਆਰਪੁਰ ਵਿਚ

ਬਹੁਤ ਬਣਦੀਆਂ ਹਨ; ਕਿਉਂਕਿ ਏਹਨਾਂ ਕਸਬਿਆਂ ਤੇ ਸ਼ਹਿਰਾਂ ਦੇ ਲਾਗੇ ਟਾਹਲੀ ਬਹੁਤ ਮਿਲਦੀ ਹੈ।

ਹਾਕੀ ਤੇ ਕ੍ਰਿਕਟ ਦਾ ਸਾਮਾਨ–ਸਿਆਲਕੋਟ ਵਿਚ ਬਹੁਤ ਬਣਦਾ ਹੈ, ਕਿਉਂਕਿ ਇਹਦੇ ਆਲੇ ਦੁਆਲੇ ਤੂਤ-ਸ਼ਹਤੂਤ ਦੇ ਰੁੱਖ ਬਹੁਤ ਮਿਲਦੇ ਹਨ।

ਲਕੜੀ ਦੇ ਖਡੌਣੇ–ਜਾਮਪੁਰ (ਜ਼ਿ: ਡੇਰਾ ਗ਼ਾਜ਼ੀਖ਼ਾਨ) ਵਿਚ, ਅਤੇ ਕੰਘੇ-ਕੰਘੀਆਂ ਅੰਮ੍ਰਿਤਸਰ ਵਿਚ ਬਹੁਤ ਬਣਾਏ ਜਾਂਦੇ ਹਨ।

## (੨) ਲੋਹੇ ਦੀਆਂ ਚੀਜ਼ਾਂ

ਲੋਹੇ ਦੀਆਂ ਪੇਟੀਆਂ (ਸੇਫ਼) ਟਰੰਕ, ਡੋਲ ਤੇ ਕੁਰਸੀਆਂ ਗੁਜਰਾਂਵਾਲੇ, ਸਿਅਲਕੋਟ ਤੇ ਜਗਾਧਰੀ ਵਿਚ ਤਿਆਰ ਹੁੰਦੀਆਂ ਹਨ।

ਛੁਰੀਆਂ, ਚਾਕੂ ਤੇ ਕੈਂਚੀਆਂ ਆਦ–ਵਜ਼ੀਰਾਬਾਦ ਤੇ ਭੇਰਾ (ਜ਼ਿਲਾ ਜਿਹਲਮ) ਵਿਚ ਚੰਗੀਆਂ ਬਣਦੀਆਂ ਹਨ। ਸਿਆਲਕੋਟ ਵਿਚ ਜੰਦਰੇ ਅਤੇ ਕੋਟਲੀ ਲੁਹਾਰਾਂ (ਜ਼ਿਲਾ ਸਿਆਲਕੋਟ) ਵਿਚ ਚੀਰਨ ਫਾੜਨ ਦੇ ਹਥਿਆਰ ਤੇ ਲੋਹੇ ਦੀਆਂ ਹੋਰ ਕਈ ਚੀਜ਼ਾਂ ਬਣਾਈਆਂ ਜਾਂਦੀਆਂ ਹਨ।

## (੩) ਧਾਤਾਂ ਦੇ ਭਾਂਡੇ

ਪਿੱਤਲ, ਕਾਂਸੀ ਤੇ ਤਾਂਬੇ ਦੇ ਭਾਂਡੇ ਅੰਮ੍ਰਿਤਸਰ, ਗੁਜਰਾਂਵਾਲਾ, ਜਗਾਧਰੀ, ਪਾਨੀਪਤ ਤੇ ਰੀਵਾੜੀ ਵਿਚ ਬਹੁਤ ਬਣਦੇ ਹਨ ਤੇ ਪੰਜਾਬ ਤੋਂ ਛੁਟ ਲਾਗਲੇ ਸੂਬਿਆਂ ਤੇ ਰਿਆਸਤਾਂ ਵਿਚ ਵੀ ਭੇਜੇ ਜਾਂਦੇ ਹਨ।

## (੪) ਮਿੱਟੀ ਦੇ ਭਾਂਡੇ

ਮੁਲਤਾਨ ਵਿਚ ਮਿੱਟੀ ਦੇ ਭਾਂਡਿਆਂ ਪੁਰ ਬੜੇ ਵਧੀਆ ਵੇਲ ਬੂਟੇ ਬਣਾਏ ਜਾਂਦੇ ਹਨ। ਪਾਨੀਪਤ, ਝੱਜਰ (ਜ਼ਿਲਾ ਰੁਹਤਕ) ਤੇ ਕਰਨਾਲ ਦੇ ਮਿੱਟੀ ਦੇ ਭਾਂਡੇ ਬੜੇ ਮਸ਼ਹੂਰ ਹਨ। ਰੋਪੜ ਵਿਚ ਮਿੱਟੀ ਦੇ ਖਡੌਣੇ ਚੰਗੇ ਬਣਦੇ ਹਨ।

## (੫) ਹਾਥੀ-ਦੰਦ ਦੀਆਂ ਚੀਜ਼ਾਂ

ਹਾਥੀ-ਦੰਦ ਦੀਆਂ ਚੂੜੀਆਂ, ਕੰਘੇ, ਕੰਘੀਆਂ ਤੇ ਹੋਰ ਕਈ ਪਰਕਾਰ ਦੀਆਂ ਸੁਹਣੀਆਂ ਸੁਹਣੀਆਂ ਚੀਜ਼ਾਂ ਅੰਮ੍ਰਿਤਸਰ, ਲਾਹੌਰ, ਮੁਲਤਾਨ, ਡੇਰਾ ਗਾਜ਼ੀਖਾਨ, ਲੱਯਾ (ਜ਼ਿਲਾ ਮੁਜ਼ੱਫ਼ਰਗੜ੍ਹ) ਤੇ ਬੰਗਾ (ਜ਼ਿਲਾ ਜਾਲੰਧਰ) ਵਿਚ ਬਹੁਤ ਬਣਾਈਆਂ ਜਾਂਦੀਆਂ ਹਨ।

## (੬) ਚਮੜੇ ਦੀਆਂ ਚੀਜ਼ਾਂ

ਫ਼ੁਟਬਾਲ, ਵਾਲੀਬਾਲ ਤੇ ਗੇਂਦਾਂ—ਸਿਆਲਕੋਟ ਵਿਚ ਬਹੁਤ ਬਣਾਈਆਂ ਜਾਂਦੀਆਂ ਹਨ।

ਕਾਠੀਆਂ ਤੇ ਜੁੱਤੀਆਂ—ਕਸੂਰ ਤੇ ਅੰਮ੍ਰਿਤਸਰ ਵਿਚ ਬਹੁਤ ਵਧੀਆ ਬਣਦੀਆਂ ਹਨ। ਏਹਨਾਂ ਤੋਂ ਛੁੱਟ ਮੁਲਤਾਨ, ਹੁਸ਼ਿਆਰਪੁਰ ਤੇ ਪੋਠੋਹਾਰ ਦੇ ਇਲਾਕੇ ਵਿਚ ਬਹੁਤ ਸੁਹਣੀਆਂ ਸੁਹਣੀਆਂ ਜੁੱਤੀਆਂ ਤਿਆਰ ਕੀਤੀਆਂ ਜਾਂਦੀਆਂ ਹਨ।

## (੭) ਸੂਤੀ ਕਪੜੇ

ਖੱਦਰ ਹਰ ਥਾਂ ਉਣਿਆ ਜਾਂਦਾ ਹੈ, ਪਰ ਅੰਮ੍ਰਿਤਸਰ,

ਲਾਹੌਰ, ਹੁਸ਼ਿਆਰਪੁਰ ਤੇ ਹੋਰ ਕਈਆਂ ਸ਼ਹਿਰਾਂ ਵਿਚ ਖੱਦਰ ਬੁਣਨ ਵਾਲੀਆਂ ਖੱਡੀਆਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਹੈ।

ਲੁੰਗੀਆਂ—ਰੁਹਤਕ, ਮੁਲਤਾਨ, ਲੁਧਿਆਨਾ ਤੇ ਹੁਸ਼ਿਆਰਪੁਰ ਵਿਚ ਚੰਗੀਆਂ ਬਣਦੀਆਂ ਹਨ।

ਖੇਸ—ਮੁਲਤਾਨ, ਝੰਗ, ਮਿੰਟਗੁਮਰੀ ਤੇ ਹੁਸ਼ਿਆਰਪੁਰ ਵਿਚ ਬਹੁਤ ਸੁਹਣੇ ਤੇ ਕਈ ਤਰ੍ਹਾਂ ਦੇ ਬਣਾਏ ਜਾਂਦੇ ਹਨ।

ਲੇਫ਼ਾਂ ਦੇ ਅਬਰੇ ਤੇ ਦਸਤਰਖ਼ਾਨ-ਕਮਾਲੀਆ (ਜ਼ਿਲਾ ਮਿੰਟਗੁਮਰੀ) ਤੇ ਖ਼ੁਸ਼ਾਬ (ਜ਼ਿਲਾ ਸ਼ਾਹਪੁਰ) ਵਿਚ ਵਾਹਵਾ ਬਣਦੇ ਹਨ।

ਗਬਰੂਨ—ਲੁਧਿਆਣਾ, ਜਗਾਧਰੀ, ਜਲਾਲਪੁਰ ਜੱਟਾਂ (ਜ਼ਿਲਾ ਗੁਜਰਾਤ) ਵਿਚ ਬਹੁਤ ਤਿਆਰ ਹੁੰਦਾ ਹੈ।

ਦਰੀਆਂ—ਅੰਬਾਲਾ, ਲੁਧਿਆਨਾ ਤੇ ਲਾਹੌਰ ਵਿਚ ਬਹੁਤ ਬਣਦੀਆਂ ਹਨ।

## (੯) ਊਨੀ ਕਪੜੇ

ਲੋਈਆਂ ਤੇ ਨਮਦੇ—ਲੁਧਿਆਨਾ ਤੇ ਖ਼ੁਸ਼ਾਬ ਵਿਚ ਬਹੁਤ ਬਣਦੇ ਹਨ।

ਪਸ਼ਮੀਨੇ ਦੀਆਂ ਚਾਦਰਾਂ—ਅੰਮ੍ਰਿਤਸਰ,ਲੁਧਿਆਨਾ ਤੇ ਜਲਾਲਪੁਰ ਜੱਟਾਂ ਵਿਚ ਬਹੁਤ ਵਧੀਆ ਤਿਆਰ ਹੁੰਦੀਆਂ ਹਨ।

ਸ਼ਾਲ ਤੇ ਕਾਲੀਨਾਂ—ਅੰਮ੍ਰਿਤਸਰ ਤੇ ਮੁਲਤਾਨ ਵਿਚ ਚੰਗੀਆਂ ਤਿਆਰ ਕੀਤੀਆਂ ਜਾਂਦੀਆਂ ਹਨ।

ਪੱਟੂ—ਜ਼ਿਲਾ ਕਾਂਗੜਾ ਵਿਚ ਤੇ ਲੋਈਆਂ—ਭੂਰੇ ਜ਼ਿਲਾ ਜਿਹਲਮ ਤੇ ਅਟਕ ਵਿਚ ਬਹੁਤ ਬਣਦੇ ਹਨ।

## (੯) ਰੇਸ਼ਮੀ ਕਪੜੇ

ਗੁਲਬਦਨ, ਦਰਿਆਈ ਤੇ ਰੇਸ਼ਮੀ ਨਾਲੇ-ਲਾਹੌਰ, ਅੰਮ੍ਰਿਤਸਰ, ਜਾਲੰਧਰ, ਮੁਲਤਾਨ ਤੇ ਪਟਿਆਲੇ ਵਿਚ ਬਹੁਤ ਬਣਦੇ ਹਨ।

---

## ਪ੍ਰਸ਼ਨ

੧. ਪੰਜਾਬ ਵਿਚ ਕਿਹੜੇ ਕਿਹੜੇ ਕੰਮਾਂ ਦੇ ਕਾਰੀਗਰ ਆਮ ਹਨ?

੨. ਪੰਜਾਬ ਵਿਚ ਲਕੜੀ ਦੀਆਂ ਚੀਜ਼ਾਂ ਕਿਹੜੀਆਂ ਕਿਹੜੀਆਂ ਤੇ ਕਿੱਥੇ ਕਿੱਥੇ ਬਣਦੀਆਂ ਹਨ?

੩. ਪੰਜਾਬ ਵਿਚ ਲੋਹੇ ਦੀਆਂ ਚੀਜ਼ਾਂ ਲਈ ਕਿਹੜੇ ਕਿਹੜੇ ਸ਼ਹਿਰ ਮਸ਼ਹੂਰ ਹਨ?

੪. ਦੱਸੋ, ਹੇਠਾਂ ਲਿਖੀਆਂ ਚੀਜ਼ਾਂ ਕਿੱਥੇ ਕਿੱਥੇ ਚੰਗੀਆਂ ਬਣਦੀਆਂ ਹਨ:-
ਮੇਜ਼ਾਂ, ਕੁਰਸੀਆਂ, ਟਰੰਕ, ਕਾਠੀਆਂ, ਫੁਟਬਾਲ, ਧਾਤ ਦੇ ਭਾਂਡੇ, ਦਰੀਆਂ, ਛੁਰੀਆਂ, ਚਾਕੂ।

੫. ਹੇਠਾਂ ਲਿਖੇ ਸ਼ਹਿਰ ਕਿਹੜੀ ਕਿਹੜੀ ਦਸਤਕਾਰੀ ਕਰਕੇ ਮਸ਼ਹੂਰ ਹਨ:-
ਜਲਾਲਪੁਰ ਜੱਟਾਂ, ਵਜ਼ੀਰਾਬਾਦ, ਕੋਟਲੀ ਲੁਹਾਰਾਂ, ਜਾਮਪੁਰ, ਪਾਕਪਟਣ, ਜਗਾਧਰੀ, ਸਿਆਲਕੋਟ, ਅੰਬਾਲਾ, ਗੁਜਰਾਂਵਾਲਾ, ਲੁਧਿਆਣਾ।

੬. ਪੱਟੂ ਕਿਹੜੇ ਇਲਾਕੇ ਦੇ ਮਸ਼ਹੂਰ ਹਨ ਤੇ ਭੂਰੇ ਕਿਹੜੇ ਇਲਾਕੇ ਦੇ?

੭. ਪੰਜਾਬ ਵਿਚ ਸੂਤੀ, ਊੱਨੀ ਤੇ ਰੇਸ਼ਮੀ ਕਪੜਾ ਕਿੱਥੇ ਕਿੱਥੇ ਬਹੁਤਾ ਤਿਆਰ ਹੁੰਦਾ ਹੈ?

# ੧੯. ਕਾਰਖ਼ਾਨੇ

ਜਿਸ ਥਾਂ ਮਸ਼ੀਨਾਂ ਜਾਂ ਕਲਾਂ ਨਾਲ ਚੀਜ਼ਾਂ ਤਿਆਰ ਕੀਤੀਆਂ ਜਾਣ, ਉਸ ਥਾਂ ਨੂੰ ਸਣੇ ਮਸ਼ੀਨਾਂ ਆਦ ਦੇ 'ਕਾਰਖ਼ਾਨਾ' ਆਖਦੇ ਹਨ; ਅਤੇ ਜਿਹੜੀਆਂ ਚੀਜ਼ਾਂ ਓਥੇ ਤਿਆਰ ਕੀਤੀਆਂ ਜਾਣ, ਓਹਨਾਂ ਨੂੰ ਮਸ਼ੀਨੀ ਜਾਂ ਕਾਰਖ਼ਾਨੇ ਦੀਆਂ ਚੀਜ਼ਾਂ ਕਿਹਾ ਜਾਂਦਾ ਹੈ।

ਕਾਰਖ਼ਾਨੇ ਚਲਾਉਣ ਲਈ ਕੋਲੇ ਦੀ ਬਹੁਤ ਲੋੜ ਰਹਿੰਦੀ ਹੈ ਅਤੇ ਮਸ਼ੀਨਾਂ ਬਣਾਉਣ ਲਈ ਲੋਹੇ ਦੀ; ਪਰ ਪੰਜਾਬ ਵਿਚ ਕੋਲਾ ਤੇ ਲੋਹਾ ਦੋਵੇਂ ਬਹੁਤ ਘੱਟ ਮਿਲਦੇ ਹਨ, ਇਸ ਲਈ ਏਥੇ ਕਾਰਖ਼ਾਨੇ ਬਹੁਤੇ ਨਹੀਂ।

ਕਾਰਖ਼ਾਨੇ ਦੀਆਂ ਚੀਜ਼ਾਂ ਹੱਥ ਦੀਆਂ ਚੀਜ਼ਾਂ ਨਾਲੋਂ ਬਹੁਤ ਸੁਹਣੀਆਂ ਤੇ ਸਸਤੀਆਂ ਹੋਣ ਕਰਕੇ ਵਿਕਦੀਆਂ ਬਹੁਤ ਹਨ ਤੇ ਨਫ਼ਾ ਵੀ ਬਹੁਤ ਦਿੰਦੀਆਂ ਹਨ; ਇਸ ਲਈ ਪੰਜਾਬ ਦੇ ਲੋਕੀਂ ਵਲਾਇਤ ਤੋਂ ਮਸ਼ੀਨਾਂ ਤੇ ਬਿਹਾਰ ਤੋਂ ਕੋਲਾ ਮੰਗਵਾ ਕੇ ਹਰ ਤਰ੍ਹਾਂ ਦੇ ਕਾਰਖ਼ਾਨੇ ਬੜੀ ਕਾਮਯਾਬੀ ਨਾਲ ਚਲਾ ਰਹੇ ਹਨ, ਜਿਨ੍ਹਾਂ ਵਿੱਚੋਂ ਵੱਡੇ ਵੱਡੇ ਏਹ ਹਨ:-

**(੧) ਆਟੇ ਮੈਦੇ ਦੇ ਕਾਰਖ਼ਾਨੇ**—ਚੂੰਕਿ ਪੰਜਾਬ ਵਿਚ ਕਣਕ ਬਹੁਤ ਹੁੰਦੀ ਹੈ ਤੇ ਲੋਕਾਂ ਦਾ ਗੁਜ਼ਾਰਾ ਵੀ ਕਣਕ ਪੁਰ ਹੈ; ਇਸ ਲਈ ਲਗਪਗ ਹਰ ਇਕ ਕਸਬੇ ਤੇ ਸ਼ਹਿਰ ਵਿਚ ਆਟਾ ਪੀਹਣ ਦੇ ਕਾਰਖ਼ਾਨੇ ਮੌਜੂਦ ਹਨ, ਜਿਨ੍ਹਾਂ ਵਿਚ ਵੱਡੀਆਂ ਵੱਡੀਆਂ ਚੱਕੀਆਂ ਮਸ਼ੀਨਾਂ ਦੇ ਜ਼ੋਰ ਨਾਲ ਪਲੀਂ

ਵਿਚ ਮਣਾਂ ਮੂੰਹੀਂ ਆਟਾ ਪੀਹ ਦਿੰਦੀਆਂ ਹਨ।

ਏਹਨਾਂ ਤੋਂ ਛੁੱਟ ਲਾਹੌਰ, ਸ਼ਾਹਦਰਾ, ਅੰਮ੍ਰਿਤਸਰ, ਜਾਲੰਧਰ, ਅੰਬਾਲਾ, ਸਰਗੋਧਾ, ਫ਼ੀਰੋਜ਼ਪੁਰ ਤੇ ਲਾਇਲਪੁਰ ਵਿਚ ਆਟਾ, ਮੈਦਾ ਤੇ ਰਵਾ ਤਿਆਰ ਕਰਨ ਵਾਲੇ ਬਹੁਤ ਵੱਡੇ ਵੱਡੇ ਕਾਰਖ਼ਾਨੇ ਹਨ, ਜੋ ਲੱਖਾਂ ਰੁਪਈਆਂ ਦੀ ਲਾਗਤ ਨਾਲ ਤਿਆਰ ਹੁੰਦੇ ਹਨ ਤੇ ਹਰ ਰੋਜ਼ ਹਜ਼ਾਰਾਂ ਮਣ ਆਟਾ, ਮੈਦਾ ਤੇ ਰਵਾ ਤਿਆਰ ਕਰਕੇ ਦੇਸ ਪਰਦੇਸ ਵਿਚ ਦੂਰ ਦੂਰ ਤਕ ਭੇਜਦੇ ਹਨ। ਏਹਨਾਂ ਨੂੰ 'ਫ਼ਲੋਰ ਮਿਲਜ਼' (ਜਾਂ ਆਟੇ ਦੀਆਂ ਮਿਲਾਂ) ਆਖਦੇ ਹਨ। ਵੱਡੇ ਵੱਡੇ ਸ਼ਹਿਰਾਂ ਵਿਚ ਜੋ ਆਟਾ, ਮੈਦਾ ਤੇ ਰਵਾ ਵਿਕਦਾ ਹੈ, ਉਹ ਏਹਨਾਂ ਹੀ ਫ਼ਲੋਰ ਮਿਲਾਂ ਦੀ ਪੈਦਾਵਾਰ ਹੈ।

**(੨) ਚੌਲ ਛੜਨ ਦੇ ਕਾਰਖ਼ਾਨੇ**—ਜਿਨ੍ਹਾਂ ਇਲਾਕਿਆਂ ਵਿਚ ਚੌਲ ਬਹੁਤ ਹੁੰਦੇ ਹਨ, ਉੱਥੇ ਚੌਲ ਛੜਨ ਦੇ ਕਾਰਖ਼ਾਨੇ ਵੀ ਚਲਾਏ ਗਏ ਹਨ, ਜਿਨ੍ਹਾਂ ਵਿਚ ਮਸ਼ੀਨਾਂ ਨਾਲ ਚੌਲ ਅੱਡ ਹੋ ਜਾਂਦੇ ਹਨ ਤੇ ਤੋਹ ਅੱਡ।

**(੩) ਕਪਾਹ ਵੇਲਣ ਦੇ ਕਾਰਖ਼ਾਨੇ** - ਪੰਜਾਬ ਵਿਚ ਕਪਾਹ ਵੀ ਬਹੁਤ ਹੁੰਦੀ ਹੈ; ਇਸ ਲਈ ਜ਼ਿਲਾ ਲਾਇਲਪੁਰ, ਸਰਗੋਧਾ, ਮੁਲਤਾਨ, ਫ਼ੀਰੋਜ਼ਪੁਰ, ਲਾਹੌਰ, ਅੰਮ੍ਰਿਤਸਰ ਤੇ ਲੁਧਿਆਨਾ ਵਿਚ ਕਪਾਹ ਵੇਲਣ ਦੇ ਬੜੇ ਵੱਡੇ ਕਾਰਖ਼ਾਨੇ ਹਨ, ਜਿਨ੍ਹਾਂ ਵਿਚ ਰੂੰ ਅੱਡ ਤੇ ਵੜੇਵੇਂ ਅੱਡ ਕਰ ਕੇ ਰੂੰ ਦੀਆਂ ਗੱਠਾਂ ਬੰਨ੍ਹੀਆਂ ਜਾਂਦੀਆਂ ਹਨ, ਜੋ ਵਲਾਇਤ ਭੇਜੀਆਂ ਜਾਂਦੀਆਂ ਹਨ ਤੇ ਉੱਥੋਂ ਮਲਮਲ, ਲੱਠਾ ਤੇ ਹੋਰ

(ਜ਼ਿ:ਅਟਕ) ਵਿਚ ਅਤੇ **ਬਿਰੋਜ਼ਾ ਤੇ ਤਾਰਪੀਨ ਦਾ ਤੇਲ** ਬਨਾਉਣ ਦਾ ਕਾਰਖ਼ਾਨਾ ਜਲੋ (ਜ਼ਿਲਾ ਲਾਹੌਰ) ਵਿਚ ਹੈ।

**(੭) ਦੀਆ-ਸਲਾਈਆਂ ਦਾ ਕਾਰਖ਼ਾਨਾ**–ਸ਼ਾਹਦਰਾ (ਲਾਗੇ ਲਾਹੌਰ) ਵਿਚ ਤੇ **ਕਾਗ਼ਜ਼** ਬਨਾਉਣ ਦਾ ਕਾਰਖ਼ਾਨਾ ਜਗਾਧਰੀ (ਜ਼ਿਲਾ ਅੰਬਾਲਾ) ਵਿਚ ਹੈ।

**(੮) ਖੰਡ ਦੇ ਕਾਰਖ਼ਾਨੇ**–ਸੁਜਾਨਪੁਰ (ਜ਼ਿਲਾ ਗੁਰਦਾਸਪੁਰ), ਸੋਨੀਪਤ (ਜ਼ਿਲਾ ਰੁਹਤਕ) ਤੇ ਅੰਮ੍ਰਿਤਸਰ ਵਿਚ ਹਨ।

**(੯) ਜਵਾਂ ਦੀ ਸ਼ਰਾਬ**–ਮਰੀ, ਕਸੌਲੀ, ਸੋਲਨ ਤੇ ਡਲਹੌਜ਼ੀ ਵਿਚ ਤਿਆਰ ਹੁੰਦੀ ਹੈ, ਅਤੇ **ਗੁੜ ਦੀ ਸ਼ਰਾਬ** ਖ਼ਾਸਾ (ਜ਼ਿਲਾ ਅੰਮ੍ਰਿਤਸਰ), ਹਮੀਰਾ (ਜ਼ਿਲਾ ਜਾਲੰਧਰ) ਤੇ ਕਰਨਾਲ ਵਿਚ।

**(੧੦) ਸ਼ੀਸ਼ੇ ਦਾ ਸਾਮਾਨ**-ਅੰਬਾਲਾ, ਦੀਨਾ ਨਗਰ (ਜ਼ਿਲਾ ਗੁਰਦਾਸਪੁਰ) ਤੇ ਖ਼ਾਸਾ (ਜ਼ਿਲਾ ਅੰਮ੍ਰਿਤਸਰ) ਵਿਚ ਬਨਾਇਆ ਜਾਂਦਾ ਹੈ।

**(੧੧) ਪਿੰਸਲਾਂ, ਜਰਾਬਾਂ ਤੇ ਸਰੀਆ** (ਲੋਹੇ ਦੀਆਂ ਸੀਖ਼ਾਂ) ਬਨਾਉਣ ਦੇ ਕਾਰਖ਼ਾਨੇ ਛੇਹਰਟਾ (ਜ਼ਿਲਾ ਅੰਮ੍ਰਿਤਸਰ) ਵਿਚ ਹਨ।

**(੧੨) ਖਰਾਦ** ਤੇ ਹੋਰ ਕਈ ਤਰ੍ਹਾਂ ਦੀਆਂ ਮਸ਼ੀਨਾਂ ਬਟਾਲਾ (ਜ਼ਿਲਾ ਅੰਮ੍ਰਿਤਸਰ), ਅੰਮ੍ਰਿਤਸਰ, ਲਾਹੌਰ ਤੇ

ਜਾਲੰਧਰ ਵਿਚ ਬਣਦੀਆਂ ਹਨ।

**੧੩ ਛਾਪੇ ਖ਼ਾਨੇ**—ਲਾਹੌਰ ਤੇ ਅੰਮ੍ਰਿਤਸਰ ਵਿਚ ਬਹੁਤ ਹਨ, ਅਤੇ ਜਾਲੰਧਰ, ਲੁਧਿਆਨਾ ਤੇ ਅੰਬਾਲਾ ਜਿਹੇ ਹੋਰ ਸ਼ਹਿਰਾਂ ਵਿਚ ਵੀ ਕੋਈ ਨਾ ਕੋਈ ਛਾਪਾਖ਼ਾਨਾ ਜ਼ਰੂਰ ਹੈ।

**(੧੪) ਤੇਲ ਕੱਢਣ ਦੇ ਕਾਰਖ਼ਾਨੇ**—ਲਾਹੌਰ, ਅੰਮ੍ਰਿਤਸਰ, ਖੰਨਾ (ਜ਼ਿਲਾ ਲੁਧਿਆਨਾ) ਤੇ ਲਾਇਲਪੁਰ ਵਿਚ ਹਨ।

**(੧੫) ਮਸ਼ੀਨਰੀ ਦੇ ਪੁਰਜ਼ੇ**—ਲਾਹੌਰ, ਅੰਮ੍ਰਿਤਸਰ, ਜਾਲੰਧਰ ਤੇ ਬਟਾਲਾ ਵਿਚ ਬਣਦੇ ਹਨ।

**(੧੬) ਮਿੱਟੀ ਦਾ ਤੇਲ** ਸਾਫ਼ ਕਰਨ ਦਾ ਕਾਰਖ਼ਾਨਾ ਰਾਵਲਪਿੰਡੀ ਵਿਚ ਹੈ, ਜਿੱਥੇ ਪੈਟਰੋਲ ਤੇ ਮੋਮ-ਬੱਤੀਆਂ ਵੀ ਤਿਆਰ ਹੁੰਦੀਆਂ ਹਨ।

**(੧੭) ਜਰਾਬਾਂ, ਬੁਨੈਨਾਂ ਤੇ ਸਵੈਟਰਾਂ** ਬਣਾਉਣ ਦੇ ਕਾਰਖ਼ਾਨੇ ਲਾਹੌਰ, ਅੰਮ੍ਰਿਤਸਰ ਤੇ ਲੁਧਿਆਨਾ ਵਿਚ ਬਹੁਤ ਹਨ।

**(੧੮) ਬਰਫ਼** ਬਣਾਉਣ ਦੇ ਕਾਰਖ਼ਾਨੇ ਲਾਹੌਰ, ਅੰਮ੍ਰਿਤਸਰ, ਜਾਲੰਧਰ, ਲੁਧਿਆਨਾ, ਅੰਬਾਲਾ ਤੇ ਰਾਵਲਪਿੰਡੀ ਆਦ ਵੱਡਿਆਂ ਵੱਡਿਆਂ ਸ਼ਹਿਰਾਂ ਵਿਚ ਹਨ।

**(੧੯) ਬਿਜਲੀ** ਪੈਦਾ ਕਰਨ ਦੇ ਕਾਰਖ਼ਾਨੇ ਲਾਹੌਰ, ਅੰਮ੍ਰਿਤਸਰ, ਜਾਲੰਧਰ, ਲੁਧਿਆਨਾ, ਅੰਬਾਲਾ ਤੇ

ਰਾਵਲਪਿੰਡੀ ਆਦ ਵੱਡੇ ਵੱਡੇ ਸ਼ਹਿਰਾਂ ਵਿਚ ਚਲਦੇ ਹਨ, ਜਿਨ੍ਹਾਂ ਵਿੱਚੋਂ ਤਾਰਾਂ ਰਾਹੀਂ ਬਿਜਲੀ ਘਰਾਂ ਤੇ ਸੜਕਾਂ ਵਿਚ ਰੌਸ਼ਨੀ ਕਰਨ ਲਈ ਪੁਚਾਈ ਜਾਂਦੀ ਹੈ ਅਤੇ ਛੋਟੇ ਮੋਟੇ ਕਾਰਖ਼ਾਨੇ ਚਲਾਉਣ ਲਈ ਵੀ ਵਰਤੀ ਜਾਂਦੀ ਹੈ।

**(੨੦) ਮੰਡੀ ਹਾਈਡਰੋ ਈਲੈਕਟਰਿਕ ਸਕੀਮ**—ਪੰਜਾਬ ਵਿਚ ਕੋਲਾ ਘੱਟ ਹੈ, ਇਸ ਵਾਸਤੇ ਇਸ ਘਾਟੇ ਨੂੰ ਪੂਰਾ ਕਰਨ ਲਈ ਸਰਕਾਰ ਨੇ 'ਓਹਲ' ਦਰਿਆ (ਜੋ ਰਿਆਸਤ ਮੰਡੀ ਵਿਚ ਬਿਆਸ ਦਰਿਆ ਦਾ ਇਕ ਸਹਾਇਕ ਹੈ) ਦਾ ਪਾਣੀ ਬੰਨ੍ਹ ਕੇ ਜੋਗਿੰਦਰ ਨਗਰ ਦੇ ਕੋਲ ੧੮੦੦ ਫ਼ੁਟ ਦੀ ਉਚਿਆਈ ਤੋਂ ਸੁੱਟਣ ਦਾ ਪਰਬੰਧ ਕੀਤਾ ਹੈ ਤੇ ਹੇਠਾਂ ਬਿਜਲੀ ਪੈਦਾ ਕਰਨ ਦੀਆਂ ਮਸ਼ੀਨਾਂ ਲਾ ਕੇ ਇੰਨੀ ਬਿਜਲੀ ਪੈਦਾ ਕੀਤੀ ਹੈ ਕਿ ਉਸ ਨਾਲ ਅੰਮ੍ਰਿਤਸਰ, ਜਾਲੰਧਰ, ਗੁਰਦਾਸਪੁਰ ਤੇ ਲਾਹੌਰ ਦੇ ਜ਼ਿਲਿਆਂ ਵਿਚ ਕਈ ਕਾਰਖ਼ਾਨੇ ਬੜੀ ਕਾਮਯਾਬੀ ਨਾਲ ਚਲਾਏ ਜਾ ਰਹੇ ਹਨ। ਇਸ ਨਾਲ ਨਾ ਕੇਵਲ ਕੋਲੇ ਦੀ ਮੁਥਾਜੀ ਹੀ ਘੱਟ ਗਈ ਹੈ, ਸਗੋਂ ਇਹ ਕੋਲੇ ਨਾਲੋਂ ਸਸਤੀ ਵੀ ਪੈਂਦੀ ਹੈ।

## ਪ੍ਰਸ਼ਨ

੧. ਪੰਜਾਬ ਵਿਚ ਕਾਰਖ਼ਾਨੇ ਕਿਉਂ ਘੱਟ ਹਨ ?

੨. ਦੱਸੋ ਹੇਠਾਂ ਲਿਖੇ ਕਾਰਖ਼ਾਨੇ ਪੰਜਾਬ ਵਿਚ ਕਿੱਥੇ ਕਿੱਥੇ ਹਨ:—
ਜਰਾਬਾਂ, ਪਿੰਸਲਾਂ, ਬਰਫ, ਖੰਡ, ਸੀਮਿੰਟ, ਤਾਰਪੀਨ ਦਾ ਤੇਲ. ਮੋਮ-ਬੱਤੀਆਂ, ਬਿਜਲੀ, ਦੀਆ-ਸਲਾਈਆਂ।

੩. ਪੰਜਾਬ ਵਿਚ ਆਟਾ ਪੀਹਣ ਦੇ ਕਾਰਖ਼ਾਨੇ ਕਿਉਂ ਬਹੁਤ ਹਨ ਤੇ ਫ਼ਲੋਰ ਮਿਲਾਂ ਕਿੱਥੇ ਕਿੱਥੇ ਹਨ?

੪. ਜਵਾਂ ਦੀ ਸ਼ਰਾਬ ਕਿੱਥੇ ਕਿੱਥੇ ਬਣਦੀ ਹੈ ਤੇ ਗੁੜ ਦੀ ਕਿੱਥੇ ਕਿੱਥੇ?

੫. ਪੰਜਾਬ ਵਿਚ ਕਪਾਹ ਵੇਲਣ ਦੇ ਤੇ ਸੂਤੀ ਕੱਪੜਾ ਬੁਣਨ ਦੇ ਕਾਰਖ਼ਾਨੇ ਕਿੱਥੇ ਕਿੱਥੇ ਹਨ?

੬. ਹੇਠਾਂ ਲਿਖੀਆਂ ਥਾਵਾਂ ਪੁਰ ਕਿਸ ਕਿਸ ਚੀਜ਼ ਦੇ ਕਾਰਖ਼ਾਨੇ ਹਨ:- ਜਲੋ, ਜਤਾਧਰੀ, ਖੰਨਾ, ਬਟਾਲਾ, ਹਮੀਰਾ, ਸ਼ਾਹਦਰਾ, ਛੇਹਰਟਾ, ਖ਼ਾਸਾ, ਜੋਗਿੰਦਰ ਨਗਰ।

੭. ਮੰਡੀ ਵਾਲੀ ਬਿਜਲੀ ਦਾ ਕਾਰਖ਼ਾਨਾ ਕਿੱਥੇ ਹੈ ਤੇ ਉਸ ਦਾ ਲਾਹ ਕਿਹੜੇ ਕਿਹੜੇ ਇਲਾਕੇ ਨੂੰ ਪੁੱਜਾ ਹੈ?



# ੧੯. ਵਪਾਰ

ਚੀਜ਼ਾਂ ਦੇ ਖ਼ਰੀਦਣ ਤੇ ਵੇਚਣ ਦਾ ਨਾਉਂ 'ਵਪਾਰ' ਹੈ, ਜੋ ਦੋ ਪਰਕਾਰ ਦਾ ਹੈ-ਇਕ'ਦੇਸਾਂਤਰੀ',ਤੇ ਦੂਜਾ'ਦਿਸਾਉਰੀ'।

**ਦੇਸਾਂਤਰੀ ਵਪਾਰ** ਉਹ ਹੈ, ਜੋ ਦੇਸ਼ ਜਾਂ ਸੂਬੇ ਦੇ ਅੰਦਰ ਹੀ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਨਾਲ ਹੁੰਦਾ ਹੈ; ਜਿਵੇਂ-ਅੰਮ੍ਰਿਤਸਰ ਦੇ ਵਪਾਰੀ ਮੁਲਤਾਨ ਤੋਂ ਖਜੂਰਾਂ ਲੈ ਆਉਣ ਜਾਂ ਮੁਲਤਾਨੀ ਅੰਮ੍ਰਿਤਸਰ ਤੋਂ ਸਾਬਣ ਮੰਗਵਾ ਲੈਣ, ਇਹ ਦੇਸਾਂਤਰੀ ਵਪਾਰ ਹੈ।

**ਦਿਸਾਉਰੀ ਵਪਾਰ** ਉਹ ਹੈ, ਜੋ ਦੂਜਿਆਂ ਦੇਸਾਂ ਜਾਂ ਸੂਬਿਆਂ ਨਾਲ ਕੀਤਾ ਜਾਵੇ; ਜਿਵੇਂ ਪੰਜਾਬ ਦੇ ਲੋਕ ਵਲਾਇਤ ਤੋਂ ਮਸ਼ੀਨਾਂ ਜਾਂ ਵਲਾਇਤ ਵਾਲੇ ਏਥੋਂ ਕਣਕ, ਰੂੰ ਜਾਂ ਤੇਲ ਕੱਢਣ ਦੇ ਬੀ ਮੰਗਵਾ ਲੈਣ, ਤਾਂ ਇਹ ਦਿਸਾਉਰੀ ਵਪਾਰ ਹੈ।

ਵਪਾਰਕ ਚੀਜ਼ਾਂ ਦੋ ਤਰ੍ਹਾਂ ਦੀਆਂ ਹਨ-ਇਕ ਓਹ ਜੋ ਬਾਹਰੋਂ ਮੰਗਵਾਈਆਂ ਜਾਣ, ਤੇ ਦੂਜੀਆਂ ਓਹ ਜੋ ਬਾਹਰਲੇ ਦੇਸਾਂ ਜਾਂ ਸੂਬਿਆਂ ਨੂੰ ਭੇਜੀਆਂ ਜਾਣ। ਪਹਿਲੀ ਕਿਸਮ ਦੀਆਂ ਚੀਜ਼ਾਂ ਨੂੰ **ਆਉਂਦੀਆਂ** ਤੇ ਦੂਜੀਆਂ ਨੂੰ **ਜਾਂਦੀਆਂ ਚੀਜ਼ਾਂ** ਕਿਹਾ ਜਾਂਦਾਂ ਹੈ।

**ਆਉਂਦੀਆਂ ਚੀਜ਼ਾਂ** ਏਹ ਹਨ-ਲੋਹਾ, ਕੋਲਾ, ਮਸ਼ੀਨਾਂ,ਮੋਟਰਾਂ,ਬਾਈਸਿਕਲ,ਘੜੀਆਂ,ਅੰਗਰੇਜ਼ੀ ਦਵਾਈਆਂ,

ਖਡੌਣੇ, ਕਾਗਜ਼, ਪਿੰਸਲਾਂ, ਸਿਆਹੀਆਂ, ਛਤਰੀਆਂ, ਹਥਿਆਰ, ਸੂਤੀ, ਊਨੀ ਤੇ ਰੇਸ਼ਮੀ ਕੱਪੜੇ, ਬਦਾਮ, ਸੇਬ, ਅਖ਼ਰੋਟ, ਗਰਮ ਮਸਾਲੇ, ਹਿੰਗ, ਸੁਹਾਗਾ, ਖੰਡ ਆਦ।

**ਜਾਂਦੀਆਂ ਚੀਜ਼ਾਂ** ਏਹ ਹਨ—ਕਣਕ, ਚੌਲ, ਤੇਲ ਕੱਢਣ ਦੇ ਬੀ, ਰੂੰ, ਲੂਣ, ਉੱਨ, ਖੱਲਾਂ, ਮੋਟਾ ਕਪੜਾ, ਚਾਹ, ਏਂਡ ਆਦ।

## ਗੁਆਂਢੀ ਦੇਸਾਂ ਨਾਲ ਵਪਾਰ

| ਦੇਸ ਦਾ ਨਾਂ | ਆਉਂਦੀਆਂ ਚੀਜ਼ਾਂ | ਜਾਂਦੀਆਂ ਚੀਜ਼ਾਂ |
|---|---|---|
| ਤਿੱਬਤ | ਉੱਨ, ਪੱਟੂ, ਕੰਬਲ, ਚੌਰੀਆਂ, ਸੁਹਾਗਾ, ਟੱਟੂ। | ਚੌਲ, ਮੋਟਾ ਕੱਪੜਾ, ਧਾਤਾਂ, ਧਾਤਾਂ ਦੇ ਭਾਂਡੇ। |
| ਕਸ਼ਮੀਰ | ਉੱਨ, ਬਾਲਦੁਸ਼ਾਲੇ, ਸੇਬ ਨਾਸ਼ਪਾਤੀ, ਅਖ਼ਰੋਟ, ਕੇਸਰ | ਸੂਤੀ ਕੱਪੜਾ, ਚਾਹ, ਖੰਡ, ਲੂਣ, ਸੋਨਾ, ਚਾਂਦੀ। |
| ਅਫ਼ਗ਼ਾਨਿਸਤਾਨ | ਹਿੰਗ, ਬਦਾਮ, ਸੌਗੀ, ਗ਼ਲੀਚੇ, ਪੋਸਤੀਨਾਂ, ਘੋੜੇ | ਅਨਾਜ, ਸੂਤੀ ਕੱਪੜਾ, ਚਾਹ, ਖੰਡ, ਲੂਣ। |
| ਬਲੋਚਿਸਤਾਨ | ਅੰਗੂਰ, ਸਰਦੇ, ਅਨਾਰ, ਬਦਾਮ, ਸੌਗੀ, ਪਿਸਤਾ | ਅਨਾਜ, ਸੂਤੀ ਕਪੜਾ, ਚਾਹ, ਖੰਡ। |

## ਪ੍ਰਸ਼ਨ

੧. ਦੇਸਾਂਤਰੀ ਵਪਾਰ ਕਿਹਨੂੰ ਆਖਦੇ ਹਨ ਤੇ ਵਿਸਾਉਰੀ ਕਿਹਨੂੰ ?

੨. ਆਉਂਦੀਆ ਚੀਜ਼ਾਂ ਤੋਂ ਕੀ ਭਾਵ ਹੈ ਤੇ ਜਾਂਦੀਆਂ ਤੋਂ ਕੀ ?

੩. ਪੰਜਾਬ ਵਿਚ ਕਿਹੜੀਆਂ ਕਿਹੜੀਆਂ ਚੀਜ਼ਾਂ ਬਾਹਰੋਂ ਆਉਂਦੀਆਂ ਹਨ ਤੇ ਕਿਹੜੀਆਂ ਕਿਹੜੀਆਂ ਏਥੋਂ ਬਾਹਰ ਜਾਂਦੀਆਂ ਹਨ ?

੪. ਤਿੱਬਤ, ਕਸ਼ਮੀਰ, ਅਫ਼ਗ਼ਾਨਿਸਤਾਨ ਤੇ ਬਲੋਚਿਸਤਾਨ ਤੋਂ ਕਿਹੜੀਆਂ ਕਿਹੜੀਆਂ ਚੀਜ਼ਾਂ ਮੰਗਵਾਈਆਂ ਜਾਂਦੀਆਂ ਹਨ ਅਤੇ ਏਥੋਂ ਕਿਹੜੀਆਂ ਕਿਹੜੀਆਂ ਚੀਜ਼ਾਂ ਏਹਨਾਂ ਗੁਆਂਢੀ ਦੇਸਾਂ ਨੂੰ ਭੇਜੀਆਂ ਜਾਂਦੀਆਂ ਹਨ ?

# ੨੦. ਵੱਸੋਂ

ਜਿਨ੍ਹਾਂ ਇਲਾਕਿਆਂ ਦੀ ਧਰਤੀ ਉਪਜਾਊ ਹੋਵੇ, ਆਬਪਾਸ਼ੀ ਲਈ ਪਾਣੀ ਕਾਫ਼ੀ ਮਿਲ ਸੱਕੇ, ਇਲਾਕਾ ਮਦਾਨੀ ਹੋਵੇ ਤੇ ਆਵਾਜਾਈ ਦੇ ਵਸੀਲੇ ਸੌਖੇ ਹੋਣ, ਉੱਥੇ ਵੱਸੋਂ ਬਹੁਤੀ ਹੁੰਦੀ ਹੈ। ਏਹਨਾਂ ਹੀ ਕਾਰਨਾਂ ਕਰਕੇ ਪੰਜਾਬ ਦੀ ਵੱਸੋਂ ਕਿਤੇ ਸੰਘਣੀ ਤੇ ਕਿਤੇ ਵਿਰਲੀ ਹੈ, ਜਿਸ ਦਾ ਵੇਰਵਾ ਇਸ ਤਰ੍ਹਾਂ ਹੈ ਕਿ:–

(੧) ਜਾਲੰਧਰ, ਹੁਸ਼ਿਆਰਪੁਰ, ਗੁਰਦਾਸਪੁਰ, ਸਿਆਲਕੋਟ, ਅੰਮ੍ਰਿਤਸਰ ਅਤੇ ਲਾਹੌਰ ਦੇ ਜ਼ਿਲਿਆਂ ਵਿਚ ਧਰਤੀ ਮਦਾਨੀ ਤੇ ਉਪਜਾਊ ਹੈ, ਵਰਖਾ ਕਾਫ਼ੀ ਹੁੰਦੀ ਹੈ, ਨਹਿਰਾਂ ਵੀ ਜਾਰੀ ਹਨ ਅਤੇ ਆਵਾਜਾਈ ਦੇ ਵਸੀਲੇ ਵੀ ਬੜੇ ਸੌਖੇ ਤੇ ਆਮ ਹਨ; ਇਸ ਲਈ ਇਨ੍ਹਾਂ ਜ਼ਿਲਿਆਂ ਦੀ ਵੱਸੋਂ **ਬਹੁਤ ਸੰਘਣੀ** ਤੇ ਇੰਨੀ ਹੈ ਕਿ ਔਸਤਨ ਹਰ ਮੁਰੱਬਾ ਮੀਲ ਵਿਚ ੪੦੦ ਤੋਂ ਵਧੀਕ ਆਦਮੀ ਵੱਸਦੇ ਹਨ।

(੨) ਜ਼ਿਲਾ ਗੁੜਗਾਉਂ, ਅੰਬਾਲਾ, ਰੁਹਤਕ, ਕਰਨਾਲ, ਫ਼ੀਰੋਜ਼ਪੁਰ, ਲੁਧਿਆਨਾ, ਲਾਇਲਪੁਰ, ਗੁਜਰਾਤ, ਗੁਜਰਾਂਵਾਲਾ ਤੇ ਜਿਹਲਮ (ਨਹਿਰੀ ਹਿੱਸਾ) ਵਿਚ ਧਰਤੀ ਮਦਾਨੀ ਤੇ ਉਪਜਾਊ ਹੈ, ਵਰਖਾ ਭਾਵੇਂ ਘੱਟ ਹੁੰਦੀ ਹੈ, ਪਰ ਇਸ ਕਮੀ ਨੂੰ ਨਹਿਰਾਂ ਨਾਲ ਪੂਰਾ ਕੀਤਾ ਗਿਆ ਹੈ, ਅਤੇ ਆਵਾਜਾਈ ਦੇ ਵਸੀਲੇ ਸੌਖੇ ਹਨ; ਇਸ ਲਈ ਇਨ੍ਹਾਂ ਜ਼ਿਲਿਆਂ ਦੀ ਵੱਸੋਂ ਵੀ **ਸੰਘਣੀ** ਹੈ ਤੇ ਹਰ ਮੁਰੱਬਾ ਮੀਲ

ਵਿਚ ਔਸਤਨ ੨੦੦ ਤੋਂ ੪੦੦ ਤਕ ਆਦਮੀ ਵੱਸਦੇ ਹਨ। ਪਰ ਏਹਨਾਂ ਜ਼ਿਲਿਆਂ ਦੀ ਵੱਸੋਂ ਇੱਨੀ ਸੰਘਣੀ ਨਹੀਂ, ਜਿੱਨੀ ਕਿ ਪਹਿਲੇ ਹਿੱਸੇ ਦੇ ਜ਼ਿਲਿਆਂ ਦੀ।

(੩) ਜ਼ਿਲਾ ਹਿਸਾਰ, ਮਿੰਟਗਮਰੀ, ਮੁਲਤਾਨ, ਝੰਗ, ਸ਼ਾਹਪੁਰ, ਅਟਕ, ਰਾਵਲਪਿੰਡੀ ਤੇ ਜਿਹਲਮ (ਜਿੱਥੇ ਨਹਿਰਾਂ ਨਹੀਂ) ਵਿਚ ਵੱਸੋਂ ਪਹਿਲੇ ਤੇ ਦੂਜੇ ਹਿੱਸੇ ਦੇ ਜ਼ਿਲਿਆਂ ਨਾਲੋਂ ਘੱਟ ਹੈ ਤੇ ਔਸਤਨ ਹਰ ਮੁਰੱਬਾ ਮੀਲ ਵਿਚ ੧੦੦ ਤੋਂ ੨੦੦ ਤਕ ਆਦਮੀ ਵੱਸਦੇ ਹਨ; ਕਿਉਂਕਿ ਏਥੇ ਵਰਖਾ ਘੱਟ ਹੁੰਦੀ ਹੈ ਤੇ ਆਵਾਜਾਈ ਦੇ ਵਸੀਲੇ ਵੀ ਸੌਖੇ ਨਹੀਂ।

(੪) ਜ਼ਿਲਾ ਕਾਂਗੜਾ, ਸ਼ਿਮਲਾ, ਮੀਆਂਵਾਲੀ, ਮੁਜ਼ੱਫਰਗੜ੍ਹ, ਡੇਰਾ ਗਾਜ਼ੀਖਾਨ ਤੇ ਰਿਆਸਤ ਬਹਾਵਲਪੁਰ ਵਿਚ ਵੱਸੋਂ **ਬਹੁਤ ਹੀ ਘੱਟ** ਹੈ ਤੇ ਔਸਤਨ ਹਰ ਮੁਰੱਬਾ ਮੀਲ ਵਿਚ ੧੦੦ ਤੋਂ ਵੀ ਘੱਟ ਆਦਮੀ ਵੱਸਦੇ ਹਨ; ਕਿਉਂਕਿ ਪਹਿਲੇ ਦੋ ਜ਼ਿਲੇ ਪਹਾੜੀ ਹਨ ਤੇ ਬਾਕੀ ਦੇ ਨਿਰੇ ਰੇਤਲੇ ਤੇ ਬੰਜਰ, ਜਿੱਥੇ ਆਵਾਜਾਈ ਦੇ ਵਸੀਲੇ ਵੀ ਸੌਖੇ ਨਹੀਂ ਤੇ ਵਰਖਾ ਵੀ ਬਹੁਤ ਘੱਟ ਹੈ।

ਪੰਜਾਬ ਦੀ ਵੱਸੋਂ ਪਿੰਡਾਂ ਵਿਚ ਬਹੁਤੀ ਤੇ ਸ਼ਹਿਰਾਂ ਵਿਚ ਥੋੜੀ ਹੈ, ਇੱਥੋਂ ਤੀਕ ਕਿ ਹਰ ਸੌ ਵਿੱਚੋਂ ੮੭ ਆਦਮੀ ਪਿੰਡਾਂ ਵਿਚ ਤੇ ਬਾਕੀ ਦੇ ੧੩ ਆਦਮੀ ਸ਼ਹਿਰਾਂ ਵਿਚ ਵੱਸਦੇ ਹਨ। ਪਿੰਡਾਂ ਵਿਚ ਬਹੁਤੇ ਵਾਹੀ ਕਰਨ ਵਾਲੇ ਤੇ ਸ਼ਹਿਰਾਂ ਵਿਚ ਬਹੁਤੇ ਵਪਾਰੀ ਤੇ ਕਾਰੀਗਰ ਲੋਕ ਹੀ ਰਹਿੰਦੇ ਹਨ।

ਸਰਕਾਰ ਹਰ ਦਸਵੇਂ ਵਰ੍ਹੇ ਲੋਕਾਂ ਦੀ ਗਿਣਤੀ ਕਰਾਉਂਦੀ ਹੈ, ਜਿਸ ਨੂੰ 'ਆਦਮ-ਗਿਣਤੀ' ਆਖਦੇ ਹਨ।

ਸੰਨ ੧੯੪੧ ਦੀ ਆਦਮ-ਗਿਣਤੀ ਅਨੁਸਾਰ ਰਿਆਸਤਾਂ ਨੂੰ ਛੱਡ ਕੇ ਬਾਕੀ ਦੇ ਪੰਜਾਬ ਦੀ ਕੁੱਲ ਵੱਸੋਂ ਦੋ ਕਰੋੜ, ਚੌਰਾਸੀ ਲੱਖ, ਅਠਾਰਾਂ ਹਜ਼ਾਰ, ਅੱਠ ਸੌ ਇੱਕੀ (੨,੮੪,੧੮,੮੨੧) ਹੈ । ਇਸ ਵਿਚ ਮੁਸਲਮਾਨ ੧,੬੨,੧੭,੨੪੨ ਹਨ, ਸਿੱਖ ੩੭,੫੭,੫੦੧ ਅਤੇ ਹਿੰਦੂ ਸਣੇ ਬੋਧੀਆਂ, ਜੈਨੀਆਂ ਤੇ ਅਛੂਤਾਂ ਦੇ ੮੪,੪੪,੦੭੬ ।

**ਮੁਸਲਮਾਨ**- ਇਨ੍ਹਾਂ ਦੀ ਵੱਸੋਂ ਸੂਬਾ ਭਰ ਵਿਚ ਸਾਰੀਆਂ ਕੌਮਾਂ ਨਾਲੋਂ ਵਧੇਰੀ ਹੈ। ਏਹ ਹਜ਼ਰਤ ਮੁਹੰਮਦ ਸਾਹਿਬ ਨੂੰ ਮੰਨਦੇ ਹਨ, ਜੋ ਮੁਲਕ ਅਰਬ ਦੇ ਸ਼ਹਿਰ 'ਮੱਕਾ' ਵਿਚ ਪੈਦਾ ਹੋਏ ਅਤੇ 'ਮਦੀਨੇ' ਵਿਚ ਫ਼ੌਤ ਹੋਏ । ਇਨ੍ਹਾਂ ਦੀ ਧਾਰਮਿਕ ਪੁਸਤਕ ਦਾ ਨਾਉਂ 'ਕੁਰਾਨ ਸ਼ਰੀਫ਼' ਹੈ।

**ਸਿੱਖ**- ਏਹਨਾਂ ਦੀ ਗਿਣਤੀ ਮੁਸਲਮਾਨਾਂ ਤੇ ਹਿੰਦੂਆਂ ਨਾਲੋਂ ਬਹੁਤ ਘੱਟ ਹੈ, ਪਰ ਇਹ ਬੜੀ ਬਹਾਦਰ ਤੇ ਜੰਗ-ਜੋ ਕੌਮ ਹੈ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੰਨਦੇ ਹਨ। ਏਹਨਾਂ ਦੀ ਧਾਰਮਿਕ ਪੁਸਤਕ ਦਾ ਨਾਉਂ ਸ੍ਰੀ ਗੁਰ ਗ੍ਰੰਥ ਸਾਹਿਬ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨਨਕਾਣੇ, ਸਾਹਿਬ (ਜ਼ਿਲਾ ਸ਼ੇਖੂਪੁਰਾ) ਵਿਚ ਪੈਦਾ ਹੋਏ ਅਤੇ ਕਰਤਾਰਪੁਰ (ਜ਼ਿਲਾ ਗੁਰਦਾਸਪੁਰ) ਵਿਚ ਜੋਤੀ ਜੋਤ ਸਮਾਏ ।

**ਹਿੰਦੂ**- ਏਹਨਾਂ ਦੀ ਆਬਾਦੀ ਮੁਸਲਮਾਨਾਂ ਨਾਲੋਂ ਘੱਟ ਤੇ ਸਿੱਖਾਂ ਨਾਲੋਂ ਵਧੀਕ ਹੈ। ਏਹ ਕਈਆਂ ਫਿਰਕਿਆਂ ਵਿਚ ਵੰਡੇ ਹੋਏ ਹਨ: ਕੋਈ ਸ੍ਰੀ ਰਾਮਚੰਦਰ ਜੀ ਨੂੰ ਮੰਨਦਾ ਹੈ, ਕੋਈ ਸ੍ਰੀ ਕ੍ਰਿਸ਼ਨ ਜੀ ਨੂੰ ਤੇ ਕੋਈ ਕਿਸੇ ਹੋਰ ਨੂੰ। ਏਹਨਾਂ

ਦੀਆਂ ਧਾਰਮਿਕ ਪੁਸਤਕਾਂ ਚਾਰ ਹਨ, ਜਿਨ੍ਹਾਂ ਨੂੰ 'ਵੇਦ' ਕਹਿੰਦੇ ਹਨ।

## ਪ੍ਰਸ਼ਨ

੧. ਪੰਜਾਬ ਦੇ ਕਿਹੜੇ ਕਿਹੜੇ ਜ਼ਿਲਿਆਂ ਵਿਚ ਵੱਸੋਂ ਬਹੁਤ ਸੰਘਣੀ ਹੈ ਤੇ ਕਿਉਂ ?

੨. ਪੰਜਾਬ ਵਿਚ ਦੂਜੇ ਦਰਜੇ ਪੁਰ ਸੰਘਣੀ ਵੱਸੋਂ ਵਾਲੇ ਜ਼ਿਲੇ ਕਿਹੜੇ ਕਿਹੜੇ ਹਨ ਅਤੇ ਓਥੇ ਹਰ ਮੁਰੱਬਾ ਮੀਲ ਵਿਚ ਔਸਤਨ ਕਿੰਨੇ ਆਦਮੀ ਵੱਸਦੇ ਹਨ ?

੩. ਉਹਨਾਂ ਜ਼ਿਲਿਆਂ ਦੇ ਨਾਉਂ ਦੱਸੋ,ਜਿਨ੍ਹਾਂ ਵਿਚ ਔਸਤਨ ਫੀ ਮੁਰੱਬਾ ਮੀਲ ੧੦੦ ਤੋਂ ੨੦੦ ਤਕ ਆਦਮੀ ਵੱਸਦੇ ਹਨ ?

੪. ਪੰਜਾਬ ਵਿਚ ਸਭ ਤੋਂ ਘੱਟ ਵੱਸੋਂ ਵਾਲੇ ਇਲਾਕੇ ਕਿਹੜੇ ਕਿਹੜੇ ਹਨ ਤੇ ਓਥੇ ਹਰ ਮੁਰੱਬਾ ਮੀਲ ਵਿਚ ਔਸਤਨ ਕਿੰਨੇ ਆਦਮੀ ਵੱਸਦੇ ਹਨ ?

੫. ਅੰਗਰੇਜ਼ੀ ਪੰਜਾਬ ਦੀ ਕੁੱਲ ਵੱਸੋਂ ਕਿੰਨੀ ਹੈ ਤੇ ਉਸ ਵਿਚ ਮੁਸਲਮਾਨ, ਹਿੰਦੂ ਤੇ ਸਿੱਖ ਕਿੰਨੇ ਕਿੰਨੇ ਹਨ ?

੬. ਮੁਸਲਮਾਨਾਂ ਦੇ ਪੈਗੰਬਰ ਸਾਹਿਬ ਦਾ ਕੀ ਨਾਉਂ ਹੈ, ਉਹ ਕਿੱਥੇ ਜਨਮੇ ਸਨ ਤੇ ਕਿੱਥੇ ਫ਼ੌਤ ਹੋਏ ?

੭. ਸਿੱਖਾਂ ਦੇ ਆਦ ਗੁਰੂ ਸਾਹਿਬ ਦਾ ਤੇ ਉਹਨਾਂ ਦੇ ਜਨਮ-ਅਸਥਾਨ ਦਾ ਨਾਉਂ ਦੱਸੋ।

੮. ਹਿੰਦੂ ਕਿਹਨੂੰ ਕਿਹਨੂੰ ਮੰਨਦੇ ਹਨ ਤੇ ਉਹਨਾਂ ਦੀਆਂ ਧਰਮ-ਪੁਸਤਕਾਂ ਦਾ ਕੀ ਨਾਉਂ ਹੈ ?

੯. ਮੁਸਲਮਾਨਾਂ ਤੇ ਸਿੱਖਾਂ ਦੀਆਂ ਧਰਮ-ਪੁਸਤਕਾਂ ਦੇ ਨਾਉਂ ਦੱਸੋ।

---

# ੨੧. ਰਾਜ-ਪਰਬੰਧ

ਪੰਜਾਬ ਦੇ ਸਭ ਤੋਂ ਵੱਡੇ ਹਾਕਮ ਨੂੰ 'ਗਵਰਨਰ' ਆਖਦੇ ਹਨ, ਜੋ ਹਰ ਤਰ੍ਹਾਂ ਦੇ ਰਾਜ-ਪਰਬੰਧ ਦਾ ਜ਼ਿੱਮੇਵਾਰ ਹੁੰਦਾ ਹੈ।

ਪੰਜਾਬ ਦੇ ਗਵਰਨਰ ਸਾਹਿਬ ਸਰਦੀਆਂ ਵਿਚ ਲਾਹੌਰ ਤੇ ਗਰਮੀਆਂ ਵਿਚ ਸ਼ਿਮਲੇ ਰਹਿੰਦੇ ਹਨ, ਮਾਨੋਂ ਪੰਜਾਬ ਦੀ ਸਰਦੀਆਂ ਦੀ ਰਾਜਧਾਨੀ ਲਾਹੌਰ ਹੈ ਤੇ ਗਰਮੀਆਂ ਦੀ ਸ਼ਿਮਲਾ।

ਇਕੱਲੇ ਗਵਰਨਰ ਸਾਹਿਬ ਆਪ ਸੂਬੇ ਦੀ ਹਰ ਗੱਲ ਵੱਲ ਪੂਰਾ ਪੂਰਾ ਧਿਆਨ ਨਹੀਂ ਦੇ ਸੱਕਦੇ, ਇਸ ਵਾਸਤੇ ਉਨ੍ਹਾਂ ਦੀ ਮਦਦ ਲਈ ਦੋ ਕੌਂਸਲਾਂ ਹਨ, ਜਿਨ੍ਹਾਂ ਵਿੱਚੋਂ ਇਕ ਦਾ ਕੰਮ ਕਾਨੂੰਨ ਬਣਾਉਣਾ ਹੈ ਤੇ ਦੂਜੀ ਦਾ ਕਾਨੂੰਨ ਅਨੁਸਾਰ ਪਰਬੰਧ ਕਰਨਾ। ਪਹਿਲੀ ਨੂੰ ਲੈਜਿਸਲੇਟਿਵ ਅਸੈਮਬਲੀ ਜਾਂ 'ਕਾਨੂੰਨ-ਘੜਨੀ ਕੌਂਸਲ' ਆਖਦੇ ਹਨ, ਤੇ ਦੂਜੀ ਨੂੰ ਐਗਜ਼ੈਕਟਿਵ ਜਾਂ 'ਪਰਬੰਧਕ ਕੌਂਸਲ' ਕਿਹਾ ਜਾਂਦਾ ਹੈ।

**ਕਾਨੂੰਨ-ਘੜਨੀ ਕੌਂਸਲ** ਵਿਚ ਕੁੱਲ ੧੭੫ ਮੈਂਬਰ ਹੁੰਦੇ ਹਨ, ਜੋ ਪਰਜਾ ਵੱਲੋਂ ਚੁਣੇ ਜਾਂਦੇ ਹਨ। ਇਸ ਵਿਚ ੮੪ ਮੁਸਲਮਾਨ, ੪੨ ਹਿੰਦੂ (ਅਛੂਤਾਂ ਸਮੇਤ), ੩੧ ਸਿੱਖ, ੫ ਜ਼ਿਮੀਂਦਾਰ, ੩ ਮਜ਼ਦੂਰ, ੨ ਦੇਸੀ ਈਸਾਈ, ੧ ਅੰਗਰੇਜ਼, ੧ ਐਂਗਲੋ ਇੰਡੀਅਨ, ੧ ਵਪਾਰੀ, ੧ ਪੰਜਾਬ ਯੂਨੀਵਰਸਿਟੀ ਵੱਲੋਂ ਤੇ ੪ ਤੀਵੀਆਂ (੨ ਮੁਸਲਮਾਨੀਆਂ, ੧ ਹਿੰਦਵਾਣੀ ਤੇ ੧ ਸਿੱਖਣੀ) ਹੁੰਦੀਆਂ ਹਨ। ਹਰ ਤਰ੍ਹਾਂ ਦੇ ਕਾਨੂੰਨ ਬਣਾਉਣੇ ਤੇ ਬਜਟ ਮਨਜ਼ੂਰ ਕਰਨੇ ਇੱਸੇ ਕੌਂਸਲ ਦੇ ਵੱਸ ਵਿਚ ਹਨ, ਪਰ ਗਵਰਨਰ ਸਾਹਿਬ ਨੂੰ ਇਖ਼ਤਿਆਰ ਹੈ

ਕਿ ਇਸ ਕੌਂਸਲ ਦੇ ਫ਼ੈਸਲਿਆਂ ਨੂੰ ਮਨਜ਼ੂਰ ਕਰਨ ਜਾਂ ਨਾ।

**ਪਰਬੰਧਕ ਕੌਂਸਲ** ਵਿਚ ਛੇ ਮੈਂਬਰ ਹੁੰਦੇ ਹਨ, ਜਿਨ੍ਹਾਂ ਨੂੰ 'ਵਜ਼ੀਰ' ਕਿਹਾ ਜਾਂਦਾ ਹੈ। ਇਨ੍ਹਾਂ ਵਿੱਚੋਂ ੨ ਮੁਸਲਮਾਨ,੨ ਹਿੰਦੂ ਤੇ ੧ ਸਿੱਖ ਵਜ਼ੀਰ ਹੁੰਦਾ ਹੈ। ਹਰ ਇਕ ਵਜ਼ੀਰ ਵੱਖੋ ਵੱਖਰੇ ਮਹਿਕਮਿਆਂ ਦਾ ਜ਼ਿੱਮੇਵਾਰ ਹੁੰਦਾ ਹੈ।

ਗਵਰਨਰ ਸਾਹਿਬ ਨੇ ਪਰਬੰਧ ਦੀ ਸੌਖਿਆਈ ਲਈ ਸੂਬੇ ਨੂੰ ਪੰਜਾਂ ਕਮਿਸ਼ਨਰੀਆਂ ਵਿਚ ਵੰਡਿਆ ਹੋਇਆ ਹੈ। ਕਮਿਸ਼ਨਰੀਆਂ ਦੇ ਵੱਡੇ ਹਾਕਮ ਕਮਿਸ਼ਨਰ ਅਖਵਾਂਦੇ ਹਨ, ਜੋ ਅੰਬਾਲਾ, ਜਾਲੰਧਰ, ਲਾਹੌਰ, ਰਾਵਲਪਿੰਡੀ ਤੇ ਮੁਲਤਾਨ ਵਿਚ ਰਹਿੰਦੇ ਹਨ।

ਅੱਗੇ ਹਰ ਕਮਿਸ਼ਨਰੀ ਨੂੰ ਕਈ ਕਈ ਜ਼ਿਲਿਆਂ ਵਿਚ ਅਤੇ ਜ਼ਿਲਿਆਂ ਨੂੰ ਤਹਿਸੀਲਾਂ ਵਿਚ ਵੰਡਿਆ ਗਿਆ ਹੈ। ਹਰ ਜ਼ਿਲੇ ਦੇ ਅਫ਼ਸਰ ਨੂੰ 'ਡਿਪਟੀ ਕਮਿਸ਼ਨਰ' ਤੇ ਤਹਿਸੀਲ ਦੇ ਅਫ਼ਸਰ ਨੂੰ 'ਤਹਿਸੀਲਦਾਰ' ਆਖਦੇ ਹਨ। ਹਰ ਤਹਿਸੀਲਦਾਰ ਦੀ ਸਹਾਇਤਾ ਲਈ ਇਕ 'ਨਾਇਬ ਤਹਿਸੀਲਦਾਰ' ਹੁੰਦਾ ਹੈ। ਜ਼ਿਮੀਦਾਰਾਂ ਤੋਂ ਸਰਕਾਰੀ ਲਗਾਨ ਵਸੂਲ ਕਰਨ ਲਈ ਹਰ ਇਕ ਪਿੰਡ ਵਿਚ ਇਕ ਜਾਂ ਵਧੀਕ ਨੰਬਰਦਾਰ ਹੁੰਦੇ ਹਨ ਅਤੇ ਖੇਤਾਂ ਦੀ ਪੈਮਾਇਸ਼ ਆਦ ਲਈ ਪਟਵਾਰੀ ਤੇ ਗਿਰਦਾਵਰ ਕਾਨੂੰਨਗੋ ਮੁਕੱਰਰ ਹੁੰਦੇ ਹਨ। ਇਹ ਸਾਰੇ ਮਹਿਕਮਾ ਮਾਲ ਦੇ ਅਫ਼ਸਰ ਹਨ ਤੇ ਇਨ੍ਹਾਂ ਤੋਂ ਛੁੱਟ ਦੋ ਵੱਡੇ ਮਹਿਕਮੇ ਹੋਰ ਵੀ ਹਨ-(੧) ਪੋਲੀਸ, ਤੇ (੨) ਅਦਾਲਤਾਂ।

**ਮਹਿਕਮਾ ਪੋਲੀਸ**—ਇਸ ਮਹਿਕਮੇ ਦਾ ਕੰਮ

ਦੇਸ ਵਿਚ ਅਮਨ ਕਾਇਮ ਰੱਖਣਾ ਤੇ ਲੋਕਾਂ ਨੂੰ ਚੋਰੀ ਤੇ ਡਾਕੇ ਤੋਂ ਬਚਾਉਣਾ ਹੈ। ਹਰ ਤਹਿਸੀਲ ਵਿਚ ਕਈ ਥਾਣੇ ਹੁੰਦੇ ਹਨ। ਹਰ ਥਾਣੇ ਦੇ ਅਫ਼ਸਰ ਨੂੰ ਥਾਣੇਦਾਰ ਕਿਹਾ ਜਾਂਦਾ ਹੈ, ਜੋ ਸੁਪਰਿਨਟੈਂਨਡੈਂਟ ਪੋਲੀਸ ਦੇ ਮਾਤਹਿਤ ਹੁੰਦਾ ਹੈ। ਹਰ ਜ਼ਿਲੇ ਵਿਚ ਇਕ ਇਕ ਕਪਤਾਨ ਪੋਲੀਸ ਹੁੰਦਾ ਹੈ ਤੇ ਇਸ ਮਹਿਕਮੇ ਦੇ ਸਭ ਤੋਂ ਵੱਡੇ ਹਾਕਮ ਨੂੰ ਇਨਸਪੈੱਕਟਰ ਜਨਰਲ ਪੋਲੀਸ ਆਖਦੇ ਹਨ, ਜੋ ਲਾਹੌਰ ਰਹਿੰਦਾ ਹੈ।

**ਅਦਾਲਤਾਂ**—ਅਦਾਲਤਾਂ ਦੋ ਤਰ੍ਹਾਂ ਦੀਆਂ ਹਨ— ਦੀਵਾਨੀ ਤੇ ਫ਼ੌਜਦਾਰੀ। ਦੀਵਾਨੀ ਅਦਾਲਤਾਂ ਵਿਚ ਲੈਣ ਦੇਣ ਤੇ ਜਾਇਦਾਦ ਦੇ ਝਗੜਿਆਂ ਦਾ ਫ਼ੈਸਲਾ ਹੁੰਦਾ ਹੈ, ਅਤੇ ਫ਼ੌਜਦਾਰੀ ਅਦਾਲਤਾਂ ਵਿਚ ਲੜਾਈ ਭਿੜਾਈ, ਚੋਰੀ, ਕਤਲ, ਡਾਕੇ ਤੇ ਧੋਖੇ ਆਦ ਦੇ ਮੁਕੱਦਮਿਆਂ ਦੇ ਫ਼ੈਸਲੇ ਕੀਤੇ ਜਾਂਦੇ ਹਨ। ਇਨ੍ਹਾਂ ਅਦਾਲਤਾਂ ਦੇ ਹਾਕਮ ਨਾਇਬ-ਤਹਿਸੀਲਦਾਰ, ਤਹਿਸੀਲਦਾਰ, ਅਫ਼ਸਰ ਮਾਲ ਤੇ ਡਿਸਟ੍ਰਿਕਟ ਮੈਜਿਸਟਰੇਟ ਹੁੰਦੇ ਹਨ ਅਤੇ ਇਨ੍ਹਾਂ ਦੇ ਕੀਤੇ ਫ਼ੈਸਲਿਆਂ ਦੀਆਂ ਅਪੀਲਾਂ ਸੁਣਨ ਲਈ ਹਰ ਜ਼ਿਲੇ ਵਿਚ ਇਕ ਇਕ ਡਿਸਟ੍ਰਿਕਟ ਜੱਜ ਤੇ ਇਕ ਇਕ ਸੈੱਸ਼ਨ ਜੱਜ ਹੁੰਦਾ ਹੈ। ਇਨ੍ਹਾਂ ਤੋਂ ਉੱਤੇ ਇਕ ਹੋਰ ਅਦਾਲਤ ਹੈ, ਜਿਸ ਨੂੰ 'ਹਾਈ ਕੋਰਟ' (ਸਭ ਤੋਂ ਵੱਡੀ ਅਦਾਲਤ) ਆਖਦੇ ਹਨ, ਜੋ ਸੂਬੇ ਭਰ ਦੇ ਡਿਸਟ੍ਰਿਕਟ ਤੇ ਸੈੱਸ਼ਨ ਜੱਜਾਂ ਦੇ ਕੀਤੇ ਫ਼ੈਸਲਿਆਂ ਦੀਆਂ ਅਪੀਲਾਂ ਸੁਣਦੀ ਹੈ। ਇਹ ਅਦਾਲਤ ਲਾਹੌਰ ਵਿਚ ਹੈ ਤੇ ਇਸ ਦੇ ਵੱਡੇ ਜੱਜ ਨੂੰ 'ਚੀਫ਼ ਜਸਟਿਸ' ਆਖਦੇ ਹਨ।

ਇੱਸੇ ਤਰ੍ਹਾਂ ਆਮ ਲੋਕਾਂ ਦੇ ਲਾਭ ਲਈ ਹੋਰ ਵੀ ਕਈ

ਮਹਿਕਮੇ ਹਨ; ਜਿਹਾ ਕਿ–ਵਿੱਦਿਆ, ਅਰੋਗਤਾ, ਡਾਕਖ਼ਾਨੇ, ਤਾਰ, ਰੇਲ, ਵਾਹੀ, ਨਹਿਰਾਂ ਆਦ। ਵੱਡੇ ਵੱਡੇ ਸ਼ਹਿਰਾਂ ਤੇ ਕਸਬਿਆਂ ਦਾ ਪਰਬੰਧ ਕਰਨ ਲਈ ਮਿਉਂਸਿਪਲ ਕਮੇਟੀਆਂ ਬਣਾਈਆਂ ਗਈਆਂ ਹਨ, ਜੋ ਸ਼ਹਿਰਾਂ ਦੀ ਸਫ਼ਾਈ, ਰੌਸ਼ਨੀ, ਸਕੂਲਾਂ, ਹਸਪਤਾਲਾਂ ਅਤੇ ਸੜਕਾਂ ਦਾ ਪਰਬੰਧ ਕਰਦੀਆਂ ਹਨ। ਇਨ੍ਹਾਂ ਦੀ ਆਮਦਨੀ ਦਾ ਸਭ ਤੋਂ ਵੱਡਾ ਵਸੀਲਾ ਮਸੂਲ ਚੂੰਗੀ ਹੈ ਤੇ ਕਿਤੇ ਕਿਤੇ ਮਕਾਨਾਂ ਪੁਰ ਵੀ ਟੈੱਕਸ ਲਾਇਆ ਜਾਂਦਾ ਹੈ।

ਹਰ ਜ਼ਿਲੇ ਵਿਚ ਇਕ ਡਿਸਟ੍ਰਿਕਟ ਬੋਰਡ ਹੁੰਦਾ ਹੈ, ਜਿਸ ਵਿਚ ਜ਼ਿਲੇ ਭਰ ਦੇ ਪਿੰਡਾਂ ਦੇ ਪ੍ਰਤੀਨਿਧ ਹੁੰਦੇ ਹਨ। ਇਸ ਦਾ ਕੰਮ ਜ਼ਿਲੇ ਦੀ ਤਾਲੀਮ, ਹਸਪਤਾਲਾਂ ਤੇ ਸੜਕਾਂ ਆਦ ਦਾ ਪਰਬੰਧ ਕਰਨਾ ਹੈ। ਇਸ ਦੀ ਆਮਦਨੀ ਦੇ ਵੱਡੇ ਵਸੀਲੇ ਲੋਕਲ-ਰੇਟ ਤੇ ਪੇਸ਼ਾਵਰਾਨਾ ਟੈੱਕਸ ਹਨ।

## ਪ੍ਰਸ਼ਨ

੧. ਪੰਜਾਬ ਦੀ ਸਰਦੀਆਂ ਦੀ ਰਾਜਧਾਨੀ ਕਿਹੜੀ ਹੈ ਤੇ ਗਰਮੀਆਂ ਦੀ ਕਿਹੜੀ?

੨. ਕਮਿਸ਼ਨਰੀਆਂ ਕਿੰਨੀਆਂ ਤੇ ਕਿਹੜੀਆਂ ਕਿਹੜੀਆਂ ਹਨ?

੩. ਜ਼ਿਲੇ ਦਾ ਵੱਡਾ ਅਫ਼ਸਰ ਕੀ ਅਖਵਾਂਦਾ ਹੈ, ਤਹਿਸੀਲ ਦਾ ਕੀ ਅਤੇ ਥਾਣੇ ਦਾ ਕੀ?

੪. ਮਹਿਕਮਾ ਪੋਲੀਸ ਦੇ ਅਫ਼ਸਰ ਕਿਹੜੇ ਕਿਹੜੇ ਹੁੰਦੇ ਹਨ ਤੇ ਇਸ ਮਹਿਕਮੇ ਦੀ ਜ਼ਿੰਮੇਵਾਰੀ ਕੀ ਹੈ?

੫. ਅਦਾਲਤਾਂ ਕਿੰਨੇ ਪਰਕਾਰ ਦੀਆਂ ਹਨ ਤੇ ਹਰ ਇਕ ਕਿਸ ਕਿਸ ਤਰ੍ਹਾਂ ਦੇ ਮੁਕੱਦਮੇ ਸੁਣਦੀ ਹੈ?

੬. ਮਿਉਂਸਿਪਲ ਕਮੇਟੀ ਕਿਹਨੂੰ ਕਹਿੰਦੇ ਹਨ ਤੇ ਡਿਸਟ੍ਰਿਕਟ ਬੋਰਡ ਕਿਹਨੂੰ? ਇਨ੍ਹਾਂ ਦੇ ਕੰਮ ਤੇ ਆਮਦਨੀ ਦੇ ਵਸੀਲੇ ਕੀ ਕੀ ਹਨ?

## ੨੨. ਕਮਿਸ਼ਨਰੀਆਂ, ਜ਼ਿਲੇ ਤੇ ਤਹਿਸੀਲਾਂ

ਉੱਪਰ ਦੱਸੇ ਪਰਬੰਧ ਅਨੁਸਾਰ ਪੰਜਾਬ ਨੂੰ ਪੰਜਾਂ ਕਮਿਸ਼ਨਰੀਆਂ, ੨੯ ਜ਼ਿਲਿਆਂ ਅਤੇ ੧੧੬ ਤਹਿਸੀਲਾਂ ਵਿਚ ਵੰਡਿਆ ਗਿਆ ਹੈ, ਜਿਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ:-

| ਕਮਿਸ਼ਨਰੀ | ਜ਼ਿਲੇ | ਤਹਿਸੀਲਾਂ |
| --- | --- | --- |
| ੧. ਅੰਬਾਲਾ | ਅੰਬਾਲਾ | ਅੰਬਾਲਾ, ਜਗਾਧਰੀ, ਖਰੜ, ਰੋਪੜ, ਨਾਰਾਇਣ ਗੜ੍ਹ। |
| | ਕਰਨਾਲ | ਕਰਨਾਲ, ਪਾਨੀਪਤ, ਕੈਥਲ, ਥਾਨੇਸਰ। |
| | ਗੁੜਗਾਉਂ | ਗੁੜਗਾਉਂ, ਫ਼ੀਰੋਜ਼ਪੁਰ ਝਰਕਾ, ਨੂਹ, ਪਲਵਲ, ਰੀਵਾੜੀ, ਬਲਬ ਗੜ੍ਹ। |
| | ਰੁਹਤਕ | ਰੁਹਤਕ, ਝਜਰ, ਗੋਹਾਨਾ, ਸੋਨੀਪਤ। |
| | ਹਿਸਾਰ | ਹਿਸਾਰ, ਹਾਂਸੀ, ਭਵਾਨੀ, ਫ਼ਤਹ ਆਬਾਦ, ਸਰਸਾ। |
| | ਸ਼ਿਮਲਾ | ਸ਼ਿਮਲਾ, ਕੋਟ ਖਾਈ, ਕੋਟ ਗੜ੍ਹ, ਭਰੋਲੀ। |
| ੨. ਜਾਲੰਧਰ | ਜਾਲੰਧਰ | ਜਾਲੰਧਰ, ਨਵਾਂ ਸ਼ਹਿਰ, ਫ਼ਿਲੌਰ, ਨਕੋਦਰ |
| | ਹੁਸ਼ਿਆਰਪੁਰ | ਹੁਸ਼ਿਆਰਪੁਰ, ਦਸੂਹਾ, ਗੜ੍ਹਸ਼ੰਕਰ, ਊਨਾ |
| | ਲੁਧਿਆਨਾ | ਲੁਧਿਆਨਾ, ਜਗਰਾਉਂ, ਸਮਰਾਲਾ। |
| | ਫ਼ੀਰੋਜ਼ਪੁਰ | ਫ਼ੀਰੋਜ਼ਪੁਰ, ਜ਼ੀਰਾ, ਮੋਗਾ, ਮੁਕਤਸਰ, ਫ਼ਾਜ਼ਲਕਾ। |
| | ਕਾਂਗੜਾ | ਕਾਂਗੜਾ, ਡਿਹਰਾ, ਨੂਰਪੁਰ, ਪਾਲਮਪੁਰ, ਕੁੱਲੂ, ਹਮੀਰਪੁਰ। |

| | | |
|---|---|---|
| ੩. ਲਾਹੌਰ | ਲਾਹੌਰ | ਲਾਹੌਰ, ਚੂਨੀਆਂ, ਕਸੂਰ। |
| | ਅੰਮ੍ਰਿਤਸਰ | ਅੰਮ੍ਰਿਤਸਰ, ਤਰਨਤਾਰਨ, ਅਜਨਾਲਾ। |
| | ਗੁਰਦਾਸਪੁਰ | ਗੁਰਦਾਸਪੁਰ, ਬਟਾਲਾ, ਪਠਾਨਕੋਟ, ਸ਼ੱਕਰ ਗੜ੍ਹ। |
| | ਸਿਆਲਕੋਟ | ਸਿਆਲਕੋਟ, ਪਸਰੂਰ, ਨਾਰੋਵਾਲ, ਡਸਕਾ |
| | ਗੁਜਰਾਂਵਾਲਾ | ਗੁਜਰਾਂਵਾਲਾ, ਵਜ਼ੀਰਾਬਾਦ, ਹਾਫ਼ਜ਼ਾਬਾਦ |
| | ਸ਼ੇਖੂਪੁਰਾ | ਸ਼ੇਖੂਪੁਰਾ, ਸ਼ਾਹਦਰਾ, ਨਨਕਾਣਾ ਸਾਹਿਬ। |
| ੩. ਰਾਵਲਪਿੰਡੀ | ਰਾਵਲਪਿੰਡੀ | ਰਾਵਲਪਿੰਡੀ, ਗੁਜਰਖ਼ਾਨ, ਮਰੀ, ਕਹੂਟਾ। |
| | ਅਟਕ | ਅਟਕ, ਪਿੰਡੀ ਘੇਬ, ਤਲਾਗੰਗ, ਫ਼ਤਹ ਜੰਗ। |
| | ਮੀਆਂਵਾਲੀ | ਮੀਆਂਵਾਲੀ, ਭੱਕਰ, ਈਸਾ ਖ਼ੇਲ। |
| | ਜਿਹਲਮ | ਜਿਹਲਮ, ਪਿੰਡਦਾਦਨ ਖ਼ਾਨ, ਚਕਵਾਲ। |
| | ਗੁਜਰਾਤ | ਗੁਜਰਾਤ, ਖ਼ਾਰੀਆਂ, ਫਾਲੀਆ। |
| | ਸ਼ਾਹਪੁਰ | ਸ਼ਾਹਪੁਰ, ਸਰਗੋਧਾ, ਖ਼ੁਸ਼ਾਬ, ਭੁਲਵਾਲ। |
| ੫. ਮੁਲਤਾਨ | ਮੁਲਤਾਨ | ਮੁਲਤਾਨ, ਸ਼ੁਜਾਹ ਆਬਾਦ, ਲੋਧਰਾਂ, ਕਬੀਰਵਾਲਾ, ਮੇਲਸੀ। |
| | ਮਿੰਟਗੁਮਰੀ | ਮਿੰਟਗੁਮਰੀ, ਦੀਪਾਲਪੁਰ, ਪਾਕਪਟਨ, ਉਕਾੜਾ। |
| | ਲਾਇਲਪੁਰ | ਲਾਇਲਪੁਰ, ਸਮੁੰਦਰੀ, ਟੋਬਾ ਟੇਕ ਸਿੰਘ, ਜੜਾਂਵਾਲਾ। |
| | ਝੰਗ | ਝੰਗ, ਚਨਿਓਟ, ਸ਼ੋਰਕੋਟ। |
| | ਮੁਜ਼ੱਫ਼ਰਗੜ੍ਹ | ਮੁਜ਼ੱਫ਼ਰਗੜ੍ਹ, ਅਲੀਪੁਰ, ਕੋਟ ਅੱਦੂ, ਲੱਯਾ। |
| | ਡੇਰਾ ਗ਼ਾਜ਼ੀਖ਼ਾਂ | ਡੇਰਾਗ਼ਾਜ਼ੀਖ਼ਾਂ, ਸੰਘੜ, ਰਾਜਨਪੁਰ, ਜਾਮਪੁਰ। |

# ਪ੍ਰਸ਼ਨ

੧. ਪੰਜਾਬ ਵਿਚ ਕਮਿਸ਼ਨਰੀਆਂ ਕਿੰਨੀਆਂ ਹਨ, ਜ਼ਿਲੇ ਕਿੰਨੇ ਤੇ ਤਹਿਸੀਲਾਂ ਕਿੰਨੀਆਂ ?

੨. ਲਾਹੌਰ ਦੀ ਕਮਿਸ਼ਨਰੀ ਵਿਚ ਕਿਹੜੇ ਕਿਹੜੇ ਜ਼ਿਲੇ ਹਨ ਤੇ ਰਾਵਲਪਿੰਡੀ ਦੀ ਕਮਿਸ਼ਨਰੀ ਵਿਚ ਕਿਹੜੇ ਕਿਹੜੇ ?

੩. ਦੱਸੋ ਹੇਠਾਂ ਲਿਖੇ ਜ਼ਿਲਿਆਂ ਵਿਚ ਤਹਿਸੀਲਾਂ ਕਿਹੜੀਆਂ ਕਿਹੜੀਆਂ ਹਨ :–
ਮਿੰਟਗੁਮਰੀ, ਮੁਲਤਾਨ, ਲੁਧਿਆਨਾ, ਕਾਂਗੜਾ, ਕਰਨਾਲ, ਸ਼ਿਮਲਾ।

੪. ਦੱਸੋ ਹੇਠਾਂ ਲਿਖੇ ਜ਼ਿਲੇ ਕਿਸ ਕਿਸ ਕਮਿਸ਼ਨਰੀ ਵਿਚ ਹਨ:–
ਜਿਹਲਮ, ਹਿਸਾਰ, ਸਿਆਲਕੋਟ, ਫ਼ੀਰੋਜ਼ਪੁਰ, ਲਾਇਲਪੁਰ, ਗੁਜਰਾਤ, ਸ਼ੇਖ਼ੂਪੁਰਾ, ਝੰਗ।

੫. ਦੱਸੋ ਹੇਠਾਂ ਲਿਖੀਆਂ ਤਹਿਸੀਲਾਂ ਕਿਸ ਕਿਸ ਜ਼ਿਲੇ ਵਿਚ ਹਨ:–
ਉਕਾੜਾ, ਟੋਬਾ ਟੇਕ ਸਿੰਘ, ਸ਼ੱਕਰ ਗੜ੍ਹ, ਗੜ੍ਹ ਸ਼ੰਕਰ, ਚਕਵਾਲ, ਨਨਕਾਣਾ ਸਾਹਿਬ, ਸ਼ੋਰ ਕੋਟ, ਪਾਨੀਪਤ, ਸੋਨੀਪਤ।



# ੨੩. ਦੇਸੀ ਰਿਆਸਤਾਂ

ਸਾਡੇ ਸੂਬੇ ਵਿਚ ਕਈ ਅਜੇਹੇ ਇਲਾਕੇ ਹਨ, ਜਿਨ੍ਹਾਂ ਪੁਰ ਦੇਸੀ ਰਾਜੇ ਜਾਂ ਨਵਾਬ ਹਕੂਮਤ ਕਰਦੇ ਹਨ। ਇਨ੍ਹਾਂ ਨੂੰ ਦੇਸੀ ਰਿਆਸਤਾਂ ਆਖਦੇ ਹਨ।

ਦੇਸੀ ਰਿਆਸਤਾਂ ਗਿਣਤੀ ਵਿਚ ੩੪ ਹਨ ਤੇ ਏਹਨਾਂ ਦਾ ਰਕਬਾ ਛੱਤੀ ਹਜ਼ਾਰ ਮੁਰੱਬਾ ਮੀਲ ਹੈ, ਜਿਸ ਵਿੱਚੋਂ ਬਾਰਾਂ ਹਜ਼ਾਰ ਮੁਰੱਬਾ ਮੀਲ ਪਹਾੜੀ ਇਲਾਕਾ ਹੈ ਤੇ ਬਾਕੀ ਦਾ ਸਾਰਾ ਮਦਾਨੀ। ਏਹਨਾਂ ਦੀ ਵੱਸੋਂ ੫੦ ਲੱਖ ਦੇ ਲਗ ਪਗ ਹੈ, ਜੋ ਪੰਜਾਬ ਦੀ ਸਾਰੀ ਵੱਸੋਂ ਦਾ ਛੇਵਾਂ ਕੁ ਹਿੱਸਾ ਹੈ।

ਏਹ ਸਾਰੀਆਂ ਰਿਆਸਤਾਂ ਸਰਕਾਰ ਅੰਗਰੇਜ਼ੀ ਦੇ ਮਾਤਹਿਤ ਹਨ, ਜਿਨ੍ਹਾਂ ਵਿੱਚੋਂ ਪਟਿਆਲਾ, ਜੀਂਦ, ਨਾਭਾ, ਕਪੂਰਥਲਾ, ਫ਼ਰੀਦਕੋਟ, ਬਹਾਵਲਪੁਰ, ਮਾਲੇਰ ਕੋਟਲਾ, ਮੰਡੀ, ਸੁਕੇਤ, ਚੰਬਾ ਤੇ ਸਰਮੋਰ ਸਿੱਧੀਆਂ ਸਰਕਾਰ ਹਿੰਦ ਦੇ ਮਾਤਹਿਤ ਹਨ ਤੇ ਬਾਕੀ ਦੀਆਂ ਸਰਕਾਰ ਪੰਜਾਬ ਦੇ। ਜਿਨ੍ਹਾਂ ਵਿੱਚੋਂ ਪਾਟੌਦੀ, ਦੋਜਾਨਾ, ਕਲਸੀਆ, ਬੁਸ਼ਹਰ ਤੇ ਨਾਲਾ ਗੜ੍ਹ ਆਦਿਕ ਬਹੁਤ ਮਸ਼ਹੂਰ ਹਨ।

ਹਰ ਇਕ ਵੱਡੀ ਰਿਆਸਤ ਵਿਚ ਸਰਕਾਰ ਹਿੰਦ ਵੱਲੋਂ ਇਕ ਇਕ ਅੰਗਰੇਜ਼ ਅਫ਼ਸਰ ਰਹਿੰਦਾ ਹੈ, ਜਿਸ ਨੂੰ 'ਰੈਜ਼ੀਡੈਂਟ' ਆਖਦੇ ਹਨ। ਰੈਜ਼ੀਡੈਂਟ ਦਾ ਕੰਮ ਰਾਜੇ ਜਾਂ ਨਵਾਬ ਨੂੰ ਰਿਆਸਤ ਦੇ ਕੰਮਾਂ ਵਿਚ ਮਦਦ ਦੇਣਾ ਹੈ। ਛੋਟੀਆਂ ਰਿਆਸਤਾਂ ਵਿੱਚੋਂ ਪਾਟੌਦੀ, ਦੋਜਾਨਾ, ਲੋਹਾਰੂ ਤੇ ਕਲਸੀਆ ਕਮਿਸ਼ਨਰ ਅੰਬਾਲਾ ਦੇ ਮਾਤਹਿਤ ਹਨ ਅਤੇ ਸ਼ਿਮਲੇ ਦੀਆਂ

ਪਹਾੜੀ ਰਿਆਸਤਾਂ ਡਿਪਟੀ ਕਮਿਸ਼ਨਰ ਸ਼ਿਮਲਾ ਦੇ ਅਧੀਨ ਹਨ।

## ੧–ਸਿੱਖ ਰਿਆਸਤਾਂ

ਰਿਆਸਤ ਪਟਿਆਲਾ, ਜੀਂਦ, ਨਾਭਾ, ਕਪੂਰਥਲਾ, ਫ਼ਰੀਦਕੋਟ ਤੇ ਕਲਸੀਆ ਵਿਚ ਸਿੱਖ ਰਾਜੇ ਰਾਜ ਕਰਦੇ ਹਨ। ਏਹਨਾਂ ਵਿੱਚੋਂ ਪਹਿਲੀਆਂ ਤਿੰਨ 'ਫੂਲਕੀਆਂ ਰਿਆਸਤਾਂ' ਅਖਵਾਂਦੀਆਂ ਹਨ, ਕਿਉਂਕਿ ਏਹਨਾਂ ਦਾ ਮੋਢੀ 'ਫੂਲ' ਨਾਮੇ ਰਾਜਾ ਸੀ।

**ਰਿਆਸਤ ਪਟਿਆਲਾ**–ਇਹ ਸਿੱਖਾਂ ਦੀ ਸਭ ਤੋਂ ਵੱਡੀ ਰਿਆਸਤ ਹੈ। ਇਹਦਾ ਕੁਝ ਇਲਾਕਾ ਪਹਾੜੀ ਹੈ, ਜਿਸ ਵਿਚ ਧਰਮਪੁਰਾ, ਕੰਡਾ ਘਾਟ ਤੇ ਚਾਇਲ ਮਸ਼ਹੂਰ ਥਾਵਾਂ ਹਨ। ਬਾਕੀ ਦਾ ਹਿੱਸਾ ਮਦਾਨੀ ਹੈ, ਜਿਸ ਨੂੰ ਨਹਿਰ ਜਮਨ ਪੱਛਮੀ ਤੇ ਨਹਿਰ ਸਰਹੰਦ ਤੋਂ ਛੁੱਟ ਖੂਹਾਂ ਨਾਲ ਵੀ ਸਿੰਜਿਆ ਜਾਂਦਾ ਹੈ। ਏਥੇ ਕਣਕ, ਕਪਾਹ, ਛੋਲੇ ਤੇ ਤੇਲ ਕੱਢਣ ਦੇ ਬੀ ਬਹੁਤ ਹੁੰਦੇ ਹਨ। ਇਸ ਰਿਆਸਤ ਵਿਚ ਕੱਚੀਆਂ, ਪੱਕੀਆਂ ਤੇ ਰੇਲ ਦੀਆਂ ਸੜਕਾਂ ਬਹੁਤ ਹਨ; ਇਸ ਲਈ ਏਥੇ ਵਪਾਰ ਵੀ ਚੰਗਾ ਹੁੰਦਾ ਹੈ।

ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:–

ਪਟਿਆਲਾ–ਰਿਆਸਤ ਦੀ ਰਾਜਧਾਨੀ, ਵਪਾਰ ਦਾ ਕੇਂਦਰ, ਰੇਲ ਦਾ ਸਟੇਸ਼ਨ ਤੇ ਬੜਾ ਖ਼ੂਬਸੂਰਤ ਸ਼ਹਿਰ ਹੈ। ਮੋਤੀ ਬਾਗ਼, ਮਹਿੰਦਰਾ ਕਾਲਜ ਤੇ ਮਾਲ ਰੋਡ ਵੇਖਣ-ਯੋਗ ਹਨ।

ਬਠਿੰਡਾ–ਰੇਲਾਂ ਦਾ ਜੰਕਸ਼ਨ ਤੇ ਵਪਾਰ ਦਾ ਗੜ੍ਹ ਹੈ।

ਏਥੋਂ ਦਾ ਕਿਲਾ ਬਹੁਤ ਸੁਹਣਾ ਹੈ।

ਰਾਜਪੁਰਾ, ਧੂਰੀ ਤੇ ਸਰਹੰਦ–ਰੇਲਵੇ ਸਟੇਸ਼ਨ ਤੇ ਮਸ਼ਹੂਰ ਮੰਡੀਆਂ ਹਨ।

**(੨) ਰਿਆਸਤ ਜੀਂਦ**–ਇਸ ਦੀ ਰਾਜਧਾਨੀ 'ਸੰਗਰੂਰ' ਹੈ, ਜੋ ਰੇਲ ਦਾ ਸਟੇਸ਼ਨ, ਵਪਾਰ ਦੀ ਮੰਡੀ ਤੇ ਬਹੁਤ ਹੀ ਸੁਹਣਾ ਸ਼ਹਿਰ ਹੈ. 'ਜੀਂਦ' ਇਕ ਹੋਰ ਮਸ਼ਹੂਰ ਸ਼ਹਿਰ ਹੈ, ਜੋ ਰੇਲ ਦਾ ਸਟੇਸ਼ਨ ਤੇ ਅਨਾਜ ਦੀ ਮੰਡੀ ਹੈ।

**(੩) ਰਿਆਸਤ ਨਾਭਾ**–ਇਸ ਦੀ ਰਾਜਧਾਨੀ 'ਨਾਭਾ' ਹੈ, ਜੋ ਰੇਲਵੇ ਸਟੇਸ਼ਨ ਤੇ ਵਪਾਰ ਦਾ ਕੇਂਦਰ ਹੈ।

**(੪) ਰਿਆਸਤ ਕਪੂਰਥਲਾ**–ਇਸ ਦੀ ਰਾਜਧਾਨੀ 'ਕਪੂਰਥਲਾ' ਹੈ, ਜੋ ਰੇਲ ਦਾ ਸਟੇਸ਼ਨ ਤੇ ਵਪਾਰ ਦਾ ਕੇਂਦਰ ਹੈ। ਇੱਥੇ ਰਾਜੇ ਦਾ ਮਹੱਲ ਤੇ ਬਾਗ਼ ਵੇਖਣ-ਯੋਗ ਹਨ। 'ਫਗਵਾੜਾ' ਇਕ ਮਸ਼ਹੂਰ ਮੰਡੀ, ਰੇਲ ਦਾ ਸਟੇਸ਼ਨ ਤੇ ਕਾਰਖ਼ਾਨਿਆਂ ਦਾ ਘਰ ਹੈ।

**(੫) ਰਿਆਸਤ ਫ਼ਰੀਦਕੋਟ**–ਇਸ ਦੀ ਰਾਜਧਾਨੀ 'ਫ਼ਰੀਦਕੋਟ' ਹੈ, ਜੋ ਰੇਲ ਦਾ ਸਟੇਸ਼ਨ ਤੇ ਅਨਾਜ ਦੀ ਮੰਡੀ ਹੈ। 'ਕੋਟ ਕਪੂਰਾ' ਇਕ ਹੋਰ ਮਸ਼ਹੂਰ ਮੰਡੀ ਤੇ ਰੇਲ ਦਾ ਸਟੇਸ਼ਨ ਹੈ।

**(੬) ਰਿਆਸਤ ਕਲਸੀਆ**– ਇਹ ਇਕ ਛੋਟੀ ਜਿਹੀ ਰਿਆਸਤ ਹੈ, ਜਿਸ ਦੀ ਰਾਜਧਾਨੀ 'ਛਛਰੌਲੀ' ਹੈ।

## ੨—ਮੁਸਲਮਾਨੀ ਰਿਆਸਤਾਂ

ਰਿਆਸਤ ਬਹਾਵਲਪੁਰ, ਮਲੇਰ ਕੋਟਲਾ, ਪਾਟੌਦੀ, ਦੋਜਾਨਾ ਤੇ ਲੋਹਾਰੂ ਮੁਸਲਮਾਨੀ ਰਿਆਸਤਾਂ ਹਨ, ਜਿਨ੍ਹਾਂ ਦਾ ਥੋੜਾ ਥੋੜਾ ਹਾਲ ਇਸ ਤਰ੍ਹਾਂ ਹੈ:-

**ਰਿਆਸਤ ਬਹਾਵਲਪੁਰ**—ਇਹ ਪੰਜਾਬ ਵਿਚ ਮੁਸਲਮਾਨਾਂ ਦੀ ਸਭ ਤੋਂ ਵੱਡੀ ਰਿਆਸਤ ਹੈ। ਇਸ ਦਾ ਬਹੁਤ ਸਾਰਾ ਹਿੱਸਾ ਰੇਤਲਾ ਹੈ, ਇੱਥੇ ਵਰਖਾ ਬਹੁਤ ਘੱਟ ਹੁੰਦੀ ਹੈ; 'ਇਸ ਲਈ ਪੈਦਾਵਾਰ ਤੇ ਵੱਸੋਂ ਵੀ ਘੱਟ ਹੈ। ਪਰ ਹੁਣ ਸਤਲੁਜ ਤੇ ਸਿੰਧ ਦਰਿਆ ਦੀਆਂ ਨਹਿਰਾਂ ਕਰਕੇ ਕਾਫ਼ੀ ਭੋਇੰ ਸਿੰਜੀ ਜਾ ਰਹੀ ਹੈ, ਜਿਸ ਕਰਕੇ ਹਰ ਤਰ੍ਹਾਂ ਦੀ ਪੈਦਾਵਾਰ ਵੀ ਬਹੁਤ ਹੋਣ ਲੱਗ ਪਈ ਹੈ ਤੇ ਵੱਸੋਂ ਵੀ ਦਿਨੋਂ ਦਿਨ ਵਧ ਰਹੀ ਹੈ।

'ਬਹਾਵਲਪੁਰ' ਰਿਆਸਤ ਦੀ ਰਾਜਧਾਨੀ ਤੇ ਬਹੁਤ ਪੁਰਾਣਾ ਸ਼ਹਿਰ ਹੈ। 'ਬਹਾਵਲ ਨਗਰ' ਨਹਿਰੀ ਰਕਬੇ ਵਿਚ ਇਕ ਮਸ਼ਹੂਰ ਮੰਡੀ ਹੈ।

**(੨) ਰਿਆਸਤ ਮਾਲੇਰ ਕੋਟਲਾ** - ਇਹ ਇਕ ਛੋਟੀ ਜੇਹੀ ਰਿਆਸਤ ਹੈ, ਜੋ ਰਕਬੇ ਵਿਚ ਰਿਆਸਤ ਕਲਸੀਆ ਦੇ ਬਰਾਬਰ ਹੈ। 'ਮਾਲੇਰ ਕੋਟਲਾ' ਇਸ ਦੀ ਰਾਜਧਾਨੀ ਹੈ, ਜੋ ਛੋਲਿਆਂ ਦੀ ਮੰਡੀ ਹੈ ਤੇ ਬੰਦੂਕਾਂ ਕਰਕੇ ਮਸ਼ਹੂਰ ਹੈ।

**(੩) ਰਿਆਸਤ ਪਾਟੌਦੀ, ਦੋਜਾਨਾ ਤੇ ਲੋਹਾਰੂ**- ਏਹ ਬਹੁਤ ਛੋਟੀਆਂ ਛੋਟੀਆਂ ਰਿਆਸਤਾਂ ਹਨ।

ਏਹਨਾਂ ਦੀਆਂ ਰਾਜਧਾਨੀਆਂ ਦੇ ਵੀ ਇਹੋ ਨਾਉਂ ਹਨ।

## ੩-ਹਿੰਦੂ ਪਹਾੜੀ ਰਿਆਸਤਾਂ

ਮੰਡੀ, ਸੁਕੇਤ, ਸਰਮੌਰ ਜਾਂ ਨਾਹਨ ਤੇ ਚੰਬਾ ਦੀਆਂ ਸਭ ਰਿਆਸਤਾਂ ਉੱਤਰ-ਪੂਰਬੀ ਪਹਾੜਾਂ ਵਿਚ ਵਾਕਿਆ ਹਨ। ਏਹਨਾਂ ਦੇ ਰਾਜੇ ਰਾਜਪੂਤ ਕੁਲ ਦੇ ਹਿੰਦੂ ਹਨ।

**(੧) ਰਿਆਸਤ ਮੰਡੀ**-ਇਹ ਰਿਆਸਤ ਜ਼ਿਲਾ ਕਾਂਗੜਾ ਦੇ ਲਾਗੇ ਕੁੱਲੂ ਦੀ ਵਾਦੀ ਵਿਚ ਹੈ। ਬਿਆਸ ਦਰਿਆ ਇਸ ਦੇ ਵਿੱਚੋਂ ਦੀ ਲੰਘਦਾ ਹੈ, ਜਿਸ ਦੇ ਇਕ ਸਹਾਇਕ 'ਓਹਲ' ਦਰਿਆ ਦੇ ਪਾਣੀ ਤੋਂ 'ਜੋਗਿੰਦਰ ਨਗਰ' ਦੇ ਕੋਲ ਬਿਜਲੀ ਪੈਦਾ ਕਰਨ ਦਾ ਬੜਾ ਭਾਰੀ ਕਾਰਖ਼ਾਨਾ ਹੈ। ਇਸ ਰਿਆਸਤ ਦੇ ਪਹਾੜਾਂ ਪੁਰ ਦਿਆਰ ਤੇ ਚੀਲ ਦੇ ਜੰਗਲ ਬੜੇ ਸੰਘਣੇ ਹਨ ਤੇ ਪਹਾੜੀ ਨਜ਼ਾਰਾ ਬੜਾ ਸੁਹਣਾ ਹੈ। ਇਸ ਦੀ ਰਾਜਧਾਨੀ 'ਮੰਡੀ' ਹੈ, ਜੋ ਬਿਆਸ ਦਰਿਆ ਦੇ ਕੰਢੇ ਪੁਰ ਵਪਾਰ ਦਾ ਕੇਂਦਰ ਹੈ।

**(੨) ਰਿਆਸਤ ਸੁਕੇਤ**-ਇਹ ਵੀ ਮੰਡੀ ਦੇ ਲਾਗੇ ਹੈ। ਇਸ ਦੀ ਰਾਜਧਾਨੀ 'ਸੁੰਦਰ ਨਗਰ' ਹੈ।

**(੩) ਰਿਆਸਤ ਸਰਮੌਰ ਜਾਂ ਨਾਹਨ**-ਇਹ ਰਿਆਸਤ ਰਕਬੇ ਵਿਚ ਮੰਡੀ ਦੇ ਬਰਾਬਰ ਹੈ। ਇਸ ਦੀ ਰਾਜਧਾਨੀ 'ਨਾਹਨ' ਹੈ, ਜਿੱਥੇ ਲੋਹੇ ਦੇ ਵੇਲਣੇ ਤੇ ਕੜਾਹੇ ਬਣਾਉਣ ਦਾ ਮਸ਼ਹੂਰ ਕਾਰਖ਼ਾਨਾ ਹੈ।

**(੪) ਰਿਆਸਤ ਚੰਬਾ**-ਇਹ ਜ਼ਿਲਾ ਕਾਂਗੜਾ

ਦੇ ਉੱਤਰ ਵੱਲ ਹੈ। ਪਹਾੜਾਂ ਪੁਰ ਜੰਗਲਾਂ ਦੀ ਬਹੁਤਾਤ ਹੈ। ਨਜ਼ਾਰਾ ਬਹੁਤ ਸੁਹਣਾ ਹੈ। ਲੋਕ ਭੇਡਾਂ-ਬੱਕਰੀਆਂ ਪਾਲਦੇ ਹਨ। 'ਚੰਬਾ' ਇਸ ਦੀ ਰਾਜਧਾਨੀ ਹੈ, ਜੋ ਰਾਵੀ ਦਰਿਆ ਦੇ ਕੰਢੇ ਪੁਰ ਬਹੁਤ ਸੁਹਣਾ ਸ਼ਹਿਰ ਹੈ। ਇੱਥੋਂ ਦਾ ਅਜਾਇਬ ਘਰ, ਚਿੱਟਾ ਮਹੱਲ ਤੇ ਮੰਦਰ ਵੇਖਣ-ਯੋਗ ਹਨ।

**(੫) ਸ਼ਿਮਲੇ ਦੀਆਂ ਪਹਾੜੀ ਰਿਆਸਤਾਂ**- ਇਹ ਗਿਣਤੀ ਵਿਚ ਦੋ ਦਰਜਨ ਦੇ ਲਗ ਪਗ ਤੇ ਬਹੁਤ ਛੋਟੀਆਂ ਛੋਟੀਆਂ ਹਨ; ਏਹਨਾਂ ਵਿੱਚੋਂ ਬਿਲਾਸਪੁਰ, ਬੁਸ਼ਹਰ ਤੇ ਨਾਲਾਗੜ੍ਹ ਕੁਝ ਵਡੇਰੀਆਂ ਤੇ ਮਸ਼ਹੂਰ ਹਨ, ਏਹਨਾਂ ਦੀ ਆਮਦਨੀ ਦਾ ਸਭ ਤੋਂ ਵੱਡਾ ਵਸੀਲਾ ਜੰਗਲਾਂ ਦੀ ਪੈਦਾਵਾਰ ਹੈ।

## ਪ੍ਰਸ਼ਨ

੧. ਪੰਜਾਬ ਵਿਚ ਸਿੱਖਾਂ, ਹਿੰਦੂਆਂ ਤੇ ਮੁਸਲਮਾਨਾਂ ਦੀਆਂ ਰਿਆਸਤਾਂ ਕਿਹੜੀਆਂ ਕਿਹੜੀਆਂ ਹਨ?

੨. ਫੂਲਕੀਆਂ ਰਿਆਸਤਾਂ ਤੋਂ ਕੀ ਭਾਵ ਹੈ ਤੇ ਸਿੱਖਾਂ ਦੀ ਸਭ ਤੋਂ ਵੱਡੀ ਰਿਆਸਤ ਕਿਹੜੀ ਹੈ?

੩. ਰਿਆਸਤ ਬਹਾਵਲਪੁਰ, ਮੰਡੀ, ਕਪੂਰਥਲਾ ਤੇ ਪਟਿਆਲਾ ਦਾ ਥੋੜਾ ਥੋੜਾ ਹਾਲ ਦੱਸੋ।

੪. ਹੇਠਾਂ ਲਿਖੇ ਸ਼ਹਿਰ ਕਿੱਥੇ ਕਿੱਥੇ ਹਨ ਤੇ ਕਿਉਂ ਮਸ਼ਹੂਰ ਹਨ:- ਬਠਿੰਡਾ, ਕੋਟ ਕਪੂਰਾ, ਜੋਗਿੰਦਰ ਨਗਰ, ਫਗਵਾੜਾ, ਬਹਾਵਲ ਨਗਰ, ਸੰਗਰੂਰ, ਨਾਹਨ, ਛਛਰੌਲੀ, ਰਾਜਪੁਰਾ, ਧਰਮਪੁਰਾ, ਚਾਇਲ, ਕੰਡਾ ਘਾਟ।

---

# ੨੪. ਰਿਆਸਤ ਕਸ਼ਮੀਰ

ਰਿਆਸਤ ਕਸ਼ਮੀਰ 'ਪੰਜਾਬ ਦੇ ਉੱਤਰ ਵੱਲ ਇਕ ਪਹਾੜੀ ਰਿਆਸਤ ਹੈ। ਇਸ ਦਾ ਰਾਜਾ ਹਿੰਦੂ ਤੇ ਪਰਜਾ ੯੦ ਫ਼ੀ ਸਦੀ ਤੋਂ ਵਧੀਕ ਮੁਸਲਮਾਨ ਹੈ। ਇਹ ਰਿਆਸਤ ਸਿੱਧੀ ਵਾਇਸਰਾਇ ਹਿੰਦ ਦੇ ਅਧੀਨ ਹੈ। ਇੱਥੇ ਸਰਕਾਰ ਅੰਗਰੇਜ਼ੀ ਵੱਲੋਂ ਇਕ ਰੈਜ਼ੀਡੈਂਟ ਰਹਿੰਦਾ ਹੈ, ਜੋ ਮਹਾਰਾਜਾ ਸਾਹਿਬ ਨੂੰ ਪਰਬੰਧ ਕਰਨ ਵਿਚ ਸਲਾਹ ਦਿੰਦਾ ਹੈ।

**ਚੌਗਿਰਦਾ**—ਇਸ ਰਿਆਸਤ ਦੇ ਉੱਤਰ ਵੱਲ 'ਤੁਰਕਿਸਤਾਨ', ਪੂਰਬ ਵੱਲ 'ਤਿੱਬਤ', ਦੱਖਣ ਵੱਲ 'ਪੰਜਾਬ' ਤੇ ਪੱਛਮ ਵੱਲ 'ਪਛਮੋਤਰੀ ਸਰਹੱਦੀ ਸੂਬਾ' ਹੈ।

**ਤਲ**—ਇਸ ਦੀ ਧਰਤੀ ਆਮ ਤੌਰ ਤੇ ਪਹਾੜੀ ਹੈ। ਪਹਾੜਾਂ ਦੇ ਵਿਚਕਾਰੇ ਦਰਿਆਵਾਂ ਤੇ ਨਾਲਿਆਂ ਨੇ ਬੜੀਆਂ ਉਪਜਾਊ ਵਾਦੀਆਂ ਬਣਾ ਦਿੱਤੀਆਂ ਹਨ, ਜਿਨ੍ਹਾਂ ਵਿੱਚੋਂ ਕਸ਼ਮੀਰ ਦੀ ਵਾਦੀ ਖ਼ਾਸ ਤੌਰ ਤੇ ਉਪਜਾਊ ਤੇ ਸੰਘਣੀ ਵੱਸੋਂ ਵਾਲੀ ਹੈ।

**ਪਹਾੜ**—ਪਰਬਤ-ਲੜੀ 'ਕਰਾ ਕੁਰਮ' ਉੱਤਰੀ ਹਿੱਸੇ ਵਿਚ ਹੈ। ਇਸ ਦੀਆਂ ਕਈ ਚੋਟੀਆਂ ਕਾਫ਼ੀ ਉੱਚੀਆਂ ਹਨ, ਜਿਨ੍ਹਾਂ ਵਿੱਚੋਂ ਇਕ ਚੋਟੀ 'ਗੌਡਵਿਨ ਆਸਟਨ' ਉਚਿਆਈ ਦੇ ਲਿਹਾਜ਼ ਨਾਲ ਦੁਨੀਆ ਵਿਚ ਦੂਜੇ ਦਰਜੇ ਪੁਰ ਹੈ। ਇਸ ਪਰਬਤ-ਲੜੀ ਪੁਰ ਸਾਰਾ ਸਾਲ ਬਰਫ਼ ਜਮੀ ਰਹਿੰਦੀ ਹੈ।

ਕਰਾ ਕੁੱਰਮ ਦੀ ਲੜੀ ਤੋਂ ਦੱਖਣ ਵੱਲ 'ਹਿਮਾਲਾ ਦੀ ਵਿਚਲੀ ਲੜੀ' ਹੈ,ਜੋ ਦੱਖਣ-ਪੂਰਬ ਤੋਂ ਉੱਤਰ-ਪੱਛਮ-ਵੱਲ ਨੂੰ ਖਿੱਲਰੀ ਹੋਈ ਹੈ। ਇਹ ਲੜੀ ਵੀ ਸਾਰਾ ਸਾਲ ਬਰਫ਼ ਨਾਲ ਢੱਕੀ ਰਹਿੰਦੀ ਹੈ।

ਇਸ ਦੇ ਦੱਖਣ ਵਿਚ 'ਹਿਮਾਲਾ ਦੀ ਦੱਖਣੀ ਲੜੀ' ਹੈ, ਜਿਸ ਨੂੰ 'ਪੀਰ ਪੰਜਾਲ' ਆਖਦੇ ਹਨ। ਕਸ਼ਮੀਰ ਦੀ ਵਾਦੀ ਇੱਸੇ ਲੜੀ ਵਿਚ ਹੈ,ਜੋ ੮੦ ਕੁ ਮੀਲ ਲੰਮੀ ਤੇ ੨੦ ਕੁ ਮੀਲ ਚੌੜੀ ਹੈ। ਇਹ ਵਾਦੀ ਇੱਨੀ ਸੁਹਣੀ ਤੇ ਇਸ ਦੇ ਹਰੇ ਭਰੇ ਬਾਗ਼-ਬਗੀਚੇ ਇੱਨੇ ਮਨ-ਮੋਹਣੇ ਤੇ ਅਨੰਦਦਾਇਕ ਹਨ ਕਿ ਲੋਕ ਇਹਨੂੰ 'ਸੁਰਗ-ਭੂਮੀ' ਆਖਦੇ ਹਨ। ਹਰ ਸਾਲ ਹਜ਼ਾਰਾਂ ਅਮੀਰ ਲੋਕ ਇਹਦੇ ਕੁਦਰਤੀ ਨਜ਼ਾਰਿਆਂ ਦਾ ਅਨੰਦ ਮਾਣਨ ਲਈ ਆਉਂਦੇ ਹਨ ਤੇ ਇੱਥੋਂ ਦੇ ਪੌਣ-ਪਾਣੀ ਦਾ ਉਨ੍ਹਾਂ ਦੀ ਸਿਹਤ ਉੱਤੇ ਅਜੇਹਾ ਚੰਗਾ ਅਸਰ ਹੁੰਦਾ ਹੈ ਕਿ ਬੁੱਢਾ ਜੁਆਨ ਤੇ ਜੁਆਨ ਪਹਿਲਵਾਨ ਹੋ ਕੇ ਜਾਂਦਾ ਹੈ।

**ਦਰਿਆ**—ਸਿੰਧ, ਜਿਹਲਮ ਤੇ ਚਨਾਬ ਦਰਿਆ ਇਸ ਰਿਆਸਤ ਦੇ ਵਿੱਚੋਂ ਦੀ ਲੰਘਦੇ ਹਨ ਅਤੇ ਇਨ੍ਹਾਂ ਦਰਿਆਵਾਂ ਨੇ ਇਹਨੂੰ ਤਿੰਨਾਂ ਵਾਦੀਆਂ ਵਿਚ ਵੰਡ ਦਿੱਤਾ ਹੈ। ਚਨਾਬ ਦੀ ਵਾਦੀ ਵਿਚ ਕਿਸ਼ਤਵਾਰ, ਭਦਰਵਾਹ ਤੇ ਜੰਮੂੰ ਦੇ ਇਲਾਕੇ ਸ਼ਾਮਲ ਹਨ। ਜਿਹਲਮ ਦਰਿਆ ਦੀ ਵਾਦੀ ਵਿਚ ਕਸ਼ਮੀਰ, ਬਾਰਾਮੂਲਾ ਤੇ ਪੁਣਛ ਦੇ ਇਲਾਕੇ ਆਉਂਦੇ ਹਨ। ਅਤੇ ਸਿੰਧ ਦਰਿਆ ਦੀ ਵਾਦੀ ਵਿਚ ਜ਼ੰਕਾਰ, ਲੱਦਾਖ਼, ਗਿਲਗਿਤ, ਅਸਤੂਰ ਤੇ ਬਾਲਿਸਤਾਨ ਦੇ ਇਲਾਕੇ ਸ਼ਾਮਲ ਹਨ।

**ਝੀਲਾਂ**—ਕਸ਼ਮੀਰ ਵਿਚ 'ਡਲ' ਤੇ 'ਵੁੱਲਰ' ਨਾਮੇ ਦੋ ਅੱਤ ਸੁਹਣੀਆਂ ਝੀਲਾਂ ਹਨ। ਵੁੱਲਰ ਹਿੰਦੁਸਤਾਨ ਵਿਚ ਮਿੱਠੇ ਪਾਣੀ ਦੀ ਸਭ ਤੋਂ ਵੱਡੀ ਝੀਲ ਹੈ। ਡੱਲ ਦੇ ਦੁਆਲੇ 'ਸ੍ਰੀ ਨਗਰ' ਆਬਾਦ ਹੈ,ਜੋ ਰਿਆਸਤ ਦੀ ਰਾਜਧਾਨੀ ਹੈ। ਜਿਹੜੇ ਲੋਕ ਗਰਮੀਆਂ ਵਿਚ ਸੈਰ ਕਰਨ ਲਈ ਏਥੇ ਆਉਂਦੇ ਹਨ, ਉਨ੍ਹਾਂ ਲਈ ਡਲ ਵਿਚ ਤਰਦੇ ਹੋਏ ਬਾਗ-ਬਗੀਚੇ, ਖੇਤੀਆਂ ਤੇ 'ਕਿਸ਼ਤੀਆਂ ਉੱਤੇ ਬਣੇ ਹੋਏ ਘਰ' ਹੈਰਾਨ ਕਰਨ ਵਾਲੀਆਂ ਚੀਜ਼ਾਂ ਹਨ। ਝੀਲ ਦੇ ਕਿਨਾਰੇ ਚਨਾਰ ਦੇ ਰੁੱਖਾਂ ਦਾ ਨਜ਼ਾਰਾ ਵੀ ਵੇਖਣ-ਯੋਗ ਹੈ।

**ਆਬ-ਹਵਾ**—ਰਿਆਸਤ ਕਸ਼ਮੀਰ ਦੇ ਦੱਖਣੀ ਪਹਾੜ ਮੀਂਹ ਵਰਸਾਉਣ ਵਾਲੀਆਂ ਹਵਾਵਾਂ ਨੂੰ ਇਧਰ ਹੀ ਰੋਕ ਦਿੰਦੇ ਹਨ; ਇਸ ਲਈ ਕਸ਼ਮੀਰ ਵਿਚ ਮੀਂਹ ਬਹੁਤ ਘੱਟ ਹੁੰਦਾ ਹੈ। ਪਰ ਪਹਾੜਾਂ ਦੀਆਂ ਉੱਚੀਆਂ ਚੋਟੀਆਂ ਬਾਰਾਂ ਮਹੀਨੇ ਬਰਫ਼ ਨਾਲ ਢੱਕੀਆਂ ਰਹਿੰਦੀਆਂ ਹਨ; ਇਸ ਲਈ ਬਰਫ਼ ਦੇ ਪਾਣੀ ਨਾਲ ਉੱਥੇ ਨਦੀਆਂ ਨਾਲੇ ਤੇ ਸੋਮੇ ਇੰਨੀ ਬਹੁਤਾਤ ਵਿਚ ਹਨ ਕਿ ਮੀਂਹ ਦੀ ਘਾਟ ਪ੍ਰਤੀਤ ਹੀ ਨਹੀਂ ਹੁੰਦੀ।

ਇਹ ਇਲਾਕਾ ਸਮੁੰਦਰ ਦੇ ਤਲ ਤੋਂ ਬਹੁਤ ਉੱਚਾ ਤੇ ਪਹਾੜੀ ਹੈ; ਇਸ ਲਈ ਗਰਮੀਆਂ ਵਿਚ ਇਸ ਦੀ ਆਬ-ਹਵਾ ਬਹੁਤ ਅਨੰਦ-ਦਾਇਕ ਤੇ ਅਰੋਗਤਾ ਨੂੰ ਵਧਾਉਣ ਵਾਲੀ ਹੈ;ਪਰ ਸਿਆਲ ਇੰਨਾ ਕਰੜਾ ਹੁੰਦਾ ਹੈ ਕਿ ਲੋਕੀਂ ਬਰਫ਼ ਪੈਣ ਕਰਕੇ ਘਰਾਂ ਵਿਚ ਹੀ ਬੈਠੇ ਰਹਿੰਦੇ ਹਨ ਅਤੇ ਘਰ ਹੋਣ ਜਾਂ ਬਾਹਰ ਨਿਕਲਣ, ਹਰ ਛੋਟਾ ਵੱਡਾ ਛਾਤੀ ਨਾਲ 'ਕਾਂਗੜੀ' (ਇਕ

ਖ਼ਾਸ ਤਰ੍ਹਾਂ ਦੀ ਅੰਗੀਠੀ) ਲਾਈ ਰੱਖਦਾ ਹੈ।

**ਪੈਦਾਵਾਰ**—ਏਥੇ ਮਕਈ ਤੇ ਚੌਲ ਬਹੁਤ ਹੁੰਦੇ ਹਨ ਅਤੇ ਕਣਕ ਤੇ ਜੌਂ ਵੀ ਬੀਜੇ ਜਾਂਦੇ ਹਨ। ਇੱਥੋਂ ਦਾ ਬਿਨਫ਼ਸ਼ਾ ਤੇ ਕੇਸਰ ਬਹੁਤ ਵਧੀਆ ਹੁੰਦਾ ਹੈ ਅਤੇ ਸੇਬ, ਨਾਸ਼ਪਾਤੀ, ਬਦਾਮ, ਅਖ਼ਰੋਟ, ਅੰਗੂਰ ਤੇ ਅਲੂਚਾ ਆਦਿਕ ਫਲ ਵੀ ਬਹੁਤ ਹੁੰਦੇ ਹਨ। ਪਹਾੜਾਂ ਉੱਤੇ ਚੀਲ, ਦਿਆਰ, ਸਫ਼ੈਦਾ ਤੇ ਚਨਾਰ ਆਦਿਕ। ਰੁੱਖਾਂ ਦੀ ਇੰਨੀ ਬਹੁਤਾਤ ਹੈ ਕਿ ਰਿਆਸਤ ਦੀ ਆਮਦਨੀ ਦਾ ਸਭ ਤੋਂ ਵੱਡਾ ਵਸੀਲਾ ਹੀ ਇਹੋ ਹੈ। ਘਾਟੀਆਂ ਵਿਚ ਸ਼ਹਤੂਤ ਦੇ ਰੁਖ ਆਮ ਉੱਗਦੇ ਹਨ, ਜਿਨ੍ਹਾਂ ਪੁਰ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ।

ਪਹਾੜੀ ਢਲਾਨਾਂ ਦੇ ਘਾਹ ਪੁਰ ਭੇਡਾਂ-ਬੱਕਰੀਆਂ ਪਾਲੀਆਂ ਜਾਂਦੀਆਂ ਹਨ, ਜਿਨ੍ਹਾਂ ਦੀ ਉੱਨ ਤੇ ਪਸ਼ਮ ਬਹੁਤ ਮੁਲਾਇਮ ਹੁੰਦੀ ਹੈ, ਜਿਸ ਤੋਂ ਕਸ਼ਮੀਰੀ ਲੋਕ ਧੁੱਸੇ, ਸ਼ਾਲ-ਦੁਸ਼ਾਲੇ, ਪੱਟੂ ਤੇ ਲੋਈਆਂ ਆਦ ਤਿਆਰ ਕਰਦੇ ਹਨ ਤੇ ਚੰਗੇ ਪੈਸੇ ਕਮਾਉਂਦੇ ਹਨ।

**ਆਵਾ-ਜਾਈ ਦੇ ਵਸੀਲੇ**-ਇਹ ਸਾਰੀ ਰਿਆਸਤ ਪਹਾੜਾਂ ਤੇ ਖੱਡਾਂ ਨਾਲ ਭਰਪੂਰ ਹੈ; ਇਸ ਲਈ ਇੱਥੇ ਸੜਕਾਂ ਸੌਖੀ ਤਰ੍ਹਾਂ ਨਹੀਂ ਬਣ ਸੱਕਦੀਆਂ ਤੇ ਆਵਾ-ਜਾਈ ਬੜੀ ਔਖੀ ਹੈ।

ਪਰ ਹੁਣ ਥੋੜੇ ਸਮੇਂ ਤੋਂ ਕੁਝਕੁ ਪੱਕੀਆਂ ਸੜਕਾਂ ਬਣਾਈਆਂ ਗਈਆਂ ਹਨ, ਜਿਨ੍ਹਾਂ ਵਿੱਚੋਂ ਸਭ ਤੋਂ ਵੱਡੀ ਸੜਕ ਉਹ ਹੈ, ਜੋ ਰਿਆਸਤ ਦੀ ਦੱਖਣ-ਪੂਰਬੀ ਹੱਦ ਤੋਂ ਸ਼ੁਰੂ ਹੋ ਕੇ

ਜੰਮੂੰ, ਬਾਨਿਹਾਲ, ਅਨੰਤ ਨਾਗ, ਮਟਨ, ਸ੍ਰੀ ਨਗਰ ਤੇ ਬਾਰਾ ਮੂਲਾ ਆਦਕ ਮਸ਼ਹੂਰ ਥਾਵਾਂ ਤੋਂ ਲੰਘਦੀ ਹੋਈ ਪੱਛਮ ਵੱਲ ਜ਼ਿਲਾ ਹਜ਼ਾਰਾ ਦੀ ਹੱਦ ਤਕ ਜਾ ਪੁੱਜਦੀ ਹੈ। ਏਹਨਾਂ ਸੜਕਾਂ ਦੀ ਬਰਕਤ ਨਾਲ ਹੁਣ ਮੋਟਰਾਂ-ਲਾਰੀਆਂ ਆਮ ਚਲਦੀਆਂ ਹਨ ਤੇ ਜਿਹੜਾ ਸਫ਼ਰ ਅੱਗੇ ਮਹੀਨਿਆਂ ਵਿਚ ਮਸਾਂ ਮੁੱਕਦਾ ਸੀ, ਹੁਣ ਦਿਨਾਂ ਤੇ ਘੰਟਿਆਂ ਵਿਚ ਸੌਖੀ ਤਰ੍ਹਾਂ ਮੁੱਕ ਜਾਂਦਾ ਹੈ। ਏਹਨਾਂ ਤੋਂ ਛੁੱਟ ਇਕ ਛੋਟੀ ਜੇਹੀ ਰੇਲ ਦੀ ਸੜਕ ਵੀ ਹੈ, ਜੋ ਸਿਆਲਕੋਟ ਤੋਂ ਜੰਮੂੰ ਤਕ ਪਹੁੰਚਦੀ ਹੈ।

**ਵਪਾਰ**—ਆਵਾਜਾਈ ਦੇ ਵਸੀਲੇ ਔਖੇ ਹੋਣ ਕਰਕੇ ਰਿਆਸਤ ਦੇ ਵਪਾਰ ਵਿਚ ਵਾਧਾ ਨਹੀਂ ਸੀ ਹੋਇਆ। ਪਰ ਹੁਣ ਪੱਕੀਆਂ ਸੜਕਾਂ ਪੁਰ ਮੋਟਰਾਂ-ਲਾਰੀਆਂ ਚਲਣ ਕਰਕੇ ਬਾਹਰਲੇ ਲੋਕਾਂ ਦੀ ਆਵਾਜਾਈ ਵੀ ਵਧ ਗਈ ਹੈ ਤੇ ਏਥੋਂ ਦੇ ਵਪਾਰ ਵਿਚ ਵੀ ਅੱਗੇ ਨਾਲੋਂ ਕਾਫ਼ੀ ਵਾਧਾ ਹੋ ਗਿਆ ਹੈ।

ਏਥੋਂ ਸ਼ਾਲ-ਦੁਸ਼ਾਲੇ, ਪੱਟੂ, ਲੋਈਆਂ, ਕੇਸਰ, ਬਿਨਫ਼ਸ਼ਾ, ਫਲ ਮੇਵੇ, ਉੱਨ, ਰੇਸ਼ਮ ਤੇ ਲਕੜੀ ਦਾ ਸਾਮਾਨ ਪੰਜਾਬ ਵੱਲ ਜਾਂਦਾ ਹੈ, ਅਤੇ ਪੰਜਾਬ ਤੋਂ ਸੂਤੀ ਕਪੜਾ, ਖੰਡ, ਚਾਹ, ਕਣਕ, ਲੂਣ, ਸੋਨਾ, ਚਾਂਦੀ ਤੇ ਹੋਰ ਕਈ ਚੀਜ਼ਾਂ ਏਥੇ ਲਿਆਈਆਂ ਜਾਂਦੀਆਂ ਹਨ।

**ਸ਼ਹਿਰ**—ਇਲਾਕਾ ਪਹਾੜੀ ਹੋਣ ਕਰਕੇ ਏਥੇ ਵੱਸੋਂ ਵੀ ਘੱਟ ਹੈ ਤੇ ਵੱਡੇ ਵੱਡੇ ਸ਼ਹਿਰ ਤੇ ਕਸਬੇ ਵੀ ਘੱਟ ਹਨ। ਮਸ਼ਹੂਰ ਮਸ਼ਹੂਰ ਏਹ ਹਨ:-

ਸ੍ਰੀ ਨਗਰ—ਇਹ ਰਿਆਸਤ ਦੀ ਰਾਜਧਾਨੀ ਹੈ ਤੇ

ਜਿਹਲਮ ਦਰਿਆ ਦੇ ਕੰਢੇ ਪੁਰ ਆਬਾਦ ਹੈ। ਝੀਲ 'ਡਲ' ਸ਼ਹਿਰ ਦੇ ਵਿਚਕਾਰ ਹੈ ਤੇ ਇਸ ਦਾ ਨਜ਼ਾਰਾ ਬੜਾ ਸੁੰਦਰ ਹੈ। ਇਸ ਝੀਲ ਦੇ ਕੰਢੇ ਪੁਰ ਸ਼ਾਹੀ ਚਸ਼ਮਾ, ਸ਼ਾਲਾਮਾਰ ਬਾਗ਼, ਨਿਸ਼ਾਤ ਬਾਗ਼ ਤੇ ਨਸੀਮ ਬਾਗ਼ ਵੇਖਣ-ਯੋਗ ਹਨ। ਏਥੇ ਊਨੀ ਕਪੜੇ ਬੁਣਨ ਦੇ ਤੇ ਰੇਸ਼ਮ ਸਾਫ਼ ਕਰਨ ਦੇ ਕਾਫੀ ਕਾਰਖ਼ਾਨੇ ਹਨ। ਏਥੋਂ ਦੇ ਕਾਰੀਗਰ ਲਕੜੀ, ਚਾਂਦੀ ਤੇ ਪਿੱਤਲ ਦੀਆਂ ਚੀਜ਼ਾਂ ਬਣਾ ਕੇ ਉਨ੍ਹਾਂ ਪੁਰ ਬੇਲ-ਬੂਟੇ ਬਣਾਉਣ ਵਿਚ ਬੜੇ ਮਸ਼ਹੂਰ ਹਨ।

ਜੰਮੂੰ—ਇਹ ਰਿਆਸਤ ਦੀ ਸਰਦੀਆਂ ਦੀ ਰਾਜਧਾਨੀ, ਰੇਲ ਦਾ ਸਟੇਸ਼ਨ ਤੇ ਵਪਾਰ ਦਾ ਕੇਂਦਰ ਹੈ। ਇੱਥੇ ਮਹਾਰਾਜਾ ਸਾਹਿਬ ਦਾ ਮਹੱਲ ਤੇ ਹੋਰ ਕਈ ਇਮਾਰਤਾਂ ਵੇਖਣ ਯੋਗ ਹਨ।

ਬਾਰਾ ਮੂਲਾ—ਇਹ ਜਿਹਲਮ ਦਰਿਆ ਦੇ ਕੰਢੇ ਪੁਰ ਵਾਕਿਆ ਹੈ ਤੇ ਸ੍ਰੀ ਨਗਰ ਤੋਂ ਰਾਵਲਪਿੰਡੀ ਵੱਲ ਜਾਂਦਿਆਂ ਹੋਇਆਂ ਰਾਹ ਵਿਚ ਆਉਂਦਾ ਹੈ। ਇਹ ਵਪਾਰ ਦੀ ਮਸ਼ਹੂਰ ਮੰਡੀ ਤੇ ਬੜਾ ਉੱਘਾ ਸ਼ਹਿਰ ਹੈ।

ਅਨੰਤ ਨਾਗ-ਇਹ ਵੀ ਜਿਹਲਮ ਦਰਿਆ ਦੇ ਕੰਢੇ ਪੁਰ ਹੈ। ਇਹ ਜੰਮੂੰ ਤੋਂ ਸ੍ਰੀ ਨਗਰ ਜਾਂਦਿਆਂ ਹੋਇਆਂ ਰਾਹ ਵਿਚ ਆਉਂਦਾ ਹੈ। ਇੱਥੋਂ ਦੇ ਕਾਰੀਗਰ ਸ਼ਾਲ-ਦੁਸ਼ਾਲੇ ਬੁਣਨ ਵਿਚ ਤੇ ਉਨ੍ਹਾਂ ਪੁਰ ਬੇਲ-ਬੂਟੇ ਬਣਾਉਣ ਵਿਚ ਬੜੇ ਮਸ਼ਹੂਰ ਹਨ। ਇਹ ਵਪਾਰ ਦਾ ਬੜਾ ਭਾਰੀ ਕੇਂਦਰ ਤੇ ਮੁਸਲਮਾਨਾਂ ਦਾ ਗੜ੍ਹ ਹੈ।

ਮਟਨ-ਅਰੋਗਤਾ-ਦਾਇਕ ਅਸਥਾਨ ਤੇ ਹਿੰਦੂਆਂ ਦਾ ਤੀਰਥ ਹੈ।

ਗੁਲਮਰਗ, ਪਹਿਲਗਾਮ, ਇੱਛਾ ਬਲ–ਏਹ ਤਿੰਨੋ ਅਰੋਗਤਾ-ਦਾਇਕ ਅਸਥਾਨ ਹਨ। ਗਰਮੀਆਂ ਵਿਚ ਏਥੇ ਬਾਹਰ ਤੋਂ ਆਏ ਲੋਕਾਂ ਦੀ ਇਨੀ ਚਹਿਲ-ਪਹਿਲ ਰਹਿੰਦੀ ਹੈ ਕਿ ਹਰ ਪਾਸੇ ਇਕ ਮੇਲਾ ਜਿਹਾ ਲੱਗਾ ਜਾਪਦਾ ਹੈ।

ਗਿਲਗਿਤ–ਇਹ ਗਿਲਗਿਤ ਦਰਿਆ ਦੇ ਕੰਢੇ ਪੁਰ ਵਾਕਿਆ ਹੈ ਤੇ ਗੋਰਾ ਫ਼ੌਜ ਦੀ ਛਾਉਣੀ ਹੈ।

ਲਈਆ–ਇਹ ਸਿੰਧ ਦਰਿਆ ਪੁਰ ਵਾਕਿਆ ਹੈ। ਇਹ ਤੁਰਕਿਸਤਾਨ ਜਾਣ ਵਾਲੇ ਰਸਤੇ ਦਾ ਮਸ਼ਹੂਰ ਪੜਾਉ ਹੈ। ਇਹ ਸਾਢੇ ਯਾਰਾਂ ਹਜ਼ਾਰ ਫ਼ੁਟ ਦੀ ਉੱਚਿਆਈ ਪੁਰ ਵਾਕਿਆ ਹੈ ਇੱਥੇ ਮੀਂਹ ਬਿਲਕੁਲ ਨਹੀਂ ਹੁੰਦਾ।

## ਪ੍ਰਸ਼ਨ

੧. ਦੱਸੋ, ਰਿਆਸਤ ਕਸ਼ਮੀਰ ਦਾ ਚੌਗਿਰਦਾ ਕੀ ਹੈ ਤੇ ਇਸ ਵਿਚ ਪਹਾੜ, ਦਰਿਆ ਤੇ ਝੀਲਾਂ ਕਿਹੜੀਆਂ ਕਿਹੜੀਆਂ ਹਨ?

੨. ਰਿਆਸਤ ਕਸ਼ਮੀਰ ਦੀ ਆਬ-ਹਵਾ ਉਨ੍ਹਾਲ ਵਿਚ ਕਿਹੋ ਜਿਹੀ ਹੈ ਤੇ ਸਿਆਲ ਵਿਚ ਕਿਹੋ ਜਿਹੀ?

੩. ਕਸ਼ਮੀਰ ਦੀ ਪੈਦਾਵਾਰ, ਦਸਤਕਾਰੀ ਤੇ ਵਪਾਰ ਦੀ ਬਾਬਤ ਤੁਸੀਂ ਕੀ ਜਾਣਦੇ ਹੋ?

੪. ਕਸ਼ਮੀਰ ਵਿਚ ਕਿਹੜੀਆਂ ਕਿਹੜੀਆਂ ਚੀਜ਼ਾਂ ਬਾਹਰੋਂ ਆਉਂਦੀਆਂ ਹਨ ਤੇ ਏਥੋਂ ਕਿਹੜੀਆਂ ਕਿਹੜੀਆਂ ਚੀਜ਼ਾਂ ਬਾਹਰ ਜਾਂਦੀਆਂ ਹਨ?

੫. ਦੱਸੋ ਹੇਠਾਂ ਲਿਖੇ ਸ਼ਹਿਰ ਕਿਉਂ ਮਸ਼ਹੂਰ ਹਨ:–
ਜੰਮੂੰ, ਬਾਰਾ ਮੂਲਾ, ਪਹਿਲਗਾਮ, ਅਨੰਤ ਨਾਗ, ਲਈਆ, ਗੁਲਮਰਗ, ਮਟਨ, ਸ੍ਰੀ ਨਗਰ।

---

# ੨੫. ਸੂਬਾ ਦਿੱਲੀ

ਦਿੱਲੀ ਪਹਿਲਾਂ ਸੂਬਾ ਪੰਜਾਬ ਵਿਚ ਸੀ; ਪਰ ਜਦੋਂ ਸ਼ਹਿਨਸ਼ਾਹ ਜਾਰਜ ਪੰਜਵੇਂ ਨੇ ਦਸੰਬਰ ਸੰ: ੧੯੧੧ ਨੂੰ ਦਿੱਲੀ ਵਿਚ ਸ਼ਾਹੀ ਦਰਬਾਰ ਕੀਤਾ, ਤਾਂ ਦਿੱਲੀ ਨੂੰ ਕਲਕੱਤੇ ਦੀ ਥਾਂ ਹਿੰਦੁਸਤਾਨ ਦੀ ਰਾਜਧਾਨੀ ਬਣਾਇਆ ਗਿਆ ਤੇ ਇਹਨੂੰ ਪੰਜਾਬ ਨਾਲੋਂ ਅੱਡ ਕਰ ਕੇ ਪਰਬੰਧ ਲਈ ਇਕ ਚੀਫ਼ ਕਮਿਸ਼ਨਰ ਦੇ ਮਾਤਹਿਤ ਕੀਤਾ ਗਿਆ ।

**ਚੌਗਿਰਦਾ**–ਇਹ ਸੂਬਾ ਪੰਜਾਬ ਦੀ ਦੱਖਣ-ਪੂਰਬੀ ਗੁੱਠ ਵਿਚ ਹੈ। ਇਸ ਦੇ ਪੂਰਬ ਵੱਲ ਸੰਮਿਲਿਤ ਪ੍ਰਾਂਤ (ਯੂ.ਪੀ.) ਦਾ ਇਲਾਕਾ ਹੈ, ਉੱਤਰ ਤੇ ਪੱਛਮ ਵੱਲ ਰੁਹਤਕ ਦਾ ਅਤੇ ਦੱਖਣ ਵੱਲ ਗੁੜਗਾਉਂ ਦਾ ਜ਼ਿਲਾ ਹੈ।

**ਧਰਤੀ**–ਉਂ ਤਾਂ ਸਾਰੇ ਸੂਬੇ ਦੀ ਜ਼ਮੀਨ ਪਧਰੀ ਤੇ ਉਪਜਾਊ ਹੈ, ਪਰ ਦੱਖਣ-ਪੂਰਬੀ ਹਿੱਸਾ ਕੁਝ ਪਹਾੜੀ ਹੈ। ਇਸ ਦੇ ਪੂਰਬੀ ਹਿੱਸੇ ਵਿਚ ਜਮਨਾ ਦਰਿਆ ਹੈ ਤੇ ਪੱਛਮੀ ਹਿੱਸੇ ਨੂੰ 'ਨਹਿਰ ਜਮਨ ਪੱਛਮੀ' ਸਿੰਜਦੀ ਹੈ।

**ਆਬ-ਹਵਾ**–ਇੱਥੇ ਮੀਂਹ ਕਾਫ਼ੀ ਹੁੰਦਾ ਹੈ ਤੇ ਆਬ-ਹਵਾ ਪੂਰਬੀ ਪੰਜਾਬ ਵਰਗੀ ਹੈ: ਗਰਮੀਆਂ ਵਿਚ ਗਰਮੀ ਸਖ਼ਤ ਤੇ ਸਿਆਲ ਵਿਚ ਸਰਦੀ ਸਖ਼ਤ ਹੁੰਦੀ ਹੈ।

**ਪੈਦਾਵਾਰ**–ਇੱਥੇ ਪੰਜਾਬ ਵਾਕੂ ਹੀ ਕਣਕ, ਕਪਾਹ, ਛੋਲੇ, ਦਾਲਾਂ ਤੇ ਤੇਲ ਕੱਢਣ ਦੇ ਬੀ ਬਹੁਤ ਹੁੰਦੇ ਹਨ।

**ਦਸਤਕਾਰੀਆਂ**—ਦਿੱਲੀ ਸ਼ਹਿਰ ਵਿਚ ਸੋਨੇ-ਚਾਂਦੀ ਦੇ ਗਹਿਣੇ ਤੇ ਵਰਕ, ਤਾਂਬੇ ਪਿੱਤਲ ਦੇ ਭਾਂਡੇ, ਹਾਥੀ-ਦੰਦ ਦੀਆਂ ਚੀਜ਼ਾਂ, ਗੋਟੇ ਕਨਾਰੀ ਤੇ ਤਿਲੇ ਦਾ ਕੰਮ ਬਹੁਤ ਵਧੀਆ ਹੁੰਦਾ ਹੈ।

**ਕਾਰਖ਼ਾਨੇ**—ਦਿੱਲੀ ਸ਼ਹਿਰ ਵਿਚ ਕਈ ਤਰ੍ਹਾਂ ਦੇ ਬਹੁਤ ਵੱਡੇ ਵੱਡੇ ਕਾਰਖ਼ਾਨੇ ਹਨ; ਜਿਹਾ ਕਿ ਆਟਾ-ਮੈਦਾ ਪੀਹਣ ਦੇ, ਕਪਾਹ ਵੇਲਣ ਦੇ, ਕਪੜਾ ਬੁਣਨ ਦੇ, ਬਿਸਕੁਟ ਤੇ ਬੁਰਸ਼ ਬਣਾਉਣ ਦੇ, ਬਰਫ਼ ਦੇ ਤੇ ਹੋਰ ਕਈ ਤਰ੍ਹਾਂ ਦੇ।

**ਵਪਾਰ**—ਦਿੱਲੀ ਵਲਾਇਤੀ ਮਾਲ ਦੀ ਬੜੀ ਭਾਰੀ ਮੰਡੀ ਹੈ; ਇਸ ਲਈ ਹਰ ਤਰ੍ਹਾਂ ਦੀਆਂ ਪਰਦੇਸੀ ਚੀਜ਼ਾਂ ਇੱਥੇ ਆਉਂਦੀਆਂ ਹਨ ਤੇ ਏਥੋਂ ਲਾਗਲੇ ਜ਼ਿਲਿਆਂ ਵਿਚ ਭੇਜੀਆਂ ਜਾਂਦੀਆਂ ਹਨ। ਏਥੋਂ ਦਸਤਕਾਰੀ ਦੀਆਂ ਚੀਜ਼ਾਂ ਵੀ ਦੂਰ ਦੂਰ ਤਕ ਜਾਂਦੀਆਂ ਹਨ। ਸੂਤੀ ਕਪੜਾ ਤੇ ਸੂਤ ਦੇ ਗੋਲੇ 'ਦਿਹਲੀ ਕਲਾਥ ਮਿਲ' ਦੇ ਤਿਆਰ ਕੀਤੇ ਹੋਏ ਸਾਰੇ ਹਿੰਦੁਸਤਾਨ ਵਿਚ ਪ੍ਰਸਿੱਧ ਹਨ।

**ਸ਼ਹਿਰ**—ਇਸ ਛੋਟੇ ਜਿਹੇ ਸੂਬੇ ਵਿਚ 'ਦਿੱਲੀ' ਹੀ ਇਕ ਵੱਡਾ ਸ਼ਹਿਰ ਹੈ। 'ਰਾਇ ਸੀਨਾ' ਜਿਸ ਨੂੰ 'ਨਵੀਂ ਦਿੱਲੀ' ਆਖਦੇ ਹਨ, ਹੁਣੇ ਆਬਾਦ ਹੋਇਆ ਹੈ ਤੇ ਬਹੁਤ ਖ਼ੂਬਸੂਰਤ ਸ਼ਹਿਰ ਹੈ। ਏਹਨਾਂ ਤੋਂ ਛੁੱਟ 'ਸ਼ਾਹਦਰਾ', 'ਮਿਹਰੋਲੀ' ਤੇ ਨਰੇਲਾ ਦੇ ਮਸ਼ਹੂਰ ਕਸਬੇ ਵੀ ਹਨ। ਵੇਰਵਾ ਇਉਂ ਹੈ:—

ਦਿੱਲੀ—ਇਹ ਜਮਨਾ ਦਰਿਆ ਦੇ ਕੰਢੇ ਪੁਰ ਆਬਾਦ ਹੈ। ਹਿੰਦੁਸਤਾਨ ਦਾ ਬਹੁਤ ਪੁਰਾਣਾ ਤੇ ਇਤਿਹਾਸਿਕ ਸ਼ਹਿਰ ਹੈ। ਢੇਰ ਪੁਰਾਣੇ ਸਮੇਂ ਤੋਂ ਹਿੰਦੁਸਤਾਨ ਦੀ ਰਾਜਧਾਨੀ ਚਲਾ

ਆਉਂਦਾ ਹੈ। ਇਹ ਕਈ ਵਾਰੀ ਉਜੜਿਆ ਤੇ ਕਈ ਵਾਰੀ ਵੱਸਿਆ ਹੈ। ਰੇਲਾਂ ਦਾ ਬੜਾ ਭਾਰੀ ਜੰਕਸ਼ਨ ਹੈ। ਇਹ ਸ਼ਹਿਰ ਵਿੱਦਿਆ, ਵਪਾਰ, ਦਸਤਕਾਰੀ, ਕਾਰਖ਼ਾਨਿਆਂ ਤੇ ਪੁਰਾਣੀਆਂ ਯਾਦਗਾਰਾਂ ਦਾ ਘਰ ਹੈ। ਇੱਥੋਂ ਦੇ ਲੋਕ ਬੜੇ ਮੁਹੱਜ਼ਬ ਤੇ ਸ਼ਾਇਸਤਾ ਹਨ ਅਤੇ ਉਰਦੂ ਬੋਲਦੇ ਹਨ।

ਇਸ ਸ਼ਹਿਰ ਵਿਚ ਬਾਜ਼ਾਰ ਚੌੜੇ ਤੇ ਰੌਣਕ ਵਾਲੇ ਹਨ। ਇੱਥੇ ਆਵਾ-ਜਾਈ ਟਾਂਗਿਆਂ, ਮੋਟਰਾਂ ਤੇ ਟ੍ਰੈਮਵੇ ਦੀ ਰਾਹੀਂ ਹੁੰਦੀ ਹੈ। ਸ਼ਹਿਰ ਵਿਚ ਜੁਮਾ ਮਸੀਤ, ਲਾਲ ਕਿਲਾ, ਗੁਰਦੁਆਰਾ ਸੀਸ ਗੰਜ, ਟਾਊਨ ਹਾਲ, ਕੰਪਨੀ ਬਾਗ਼, ਸੁਨਹਿਰੀ ਮਸਜਿਦ, ਮਲਕਾ ਦਾ ਬੁੱਤ, ਚੌੜੇ ਚੌੜੇ ਬਾਜ਼ਾਰ, ਚਾਂਦਨੀ ਚੌਕ, ਅਤੇ ਸ਼ਹਿਰ ਦੇ ਬਾਹਰ ਹੁਮਾਯੂੰ ਦਾ ਮਕਬਰਾ, ਪੁਰਾਣਾ ਕਿਲਾ, ਰਾਇ ਪਥੌਰਾ ਦਾ ਕਿਲਾ ਤੇ ਕੋਟਲਾ ਫ਼ੀਰੋਜ਼ਸ਼ਾਹ ਵੇਖਣ-ਯੋਗ ਥਾਵਾਂ ਹਨ।

ਰਾਇ ਸੀਨਾ ਜਾਂ ਨਵੀਂ ਦਿੱਲੀ—ਇਹ ਨਵੇਂ ਢੰਗ ਦਾ ਅੱਤ ਸੁਹਣਾ ਸ਼ਹਿਰ ਪੁਰਾਣੀ ਦਿੱਲੀ ਦੇ ਲਾਗੇ ਪੱਛਮ ਵੱਲ ਵਸਾਇਆ ਗਿਆ ਹੈ। ਇਮਾਰਤਾਂ ਬੜੀਆਂ ਖ਼ੂਬਸੂਰਤ ਹਨ। ਸੜਕਾਂ ਚੌੜੀਆਂ ਤੇ ਸਾਫ਼ ਸੁਥਰੀਆਂ ਹਨ। ਏਥੇ ਵੇਖਣ-ਯੋਗ ਥਾਵਾਂ ਇਹ ਹਨ:-ਵਾਇਸਰਾਇ ਹਾਊਸ, ਸਰਕਾਰ ਹਿੰਦ ਦੇ ਦਫ਼ਤਰ, ਅਫ਼ਸਰਾਂ ਦੇ ਕੁਆਰਟਰ, ਮਹਾਰਾਜਿਆਂ ਦੇ ਮਹੱਲ, ਲੇਡੀ ਹਾਰਡਿੰਗ ਹਸਪਤਾਲ, ਕੌਂਸਲ ਚੇਂਬਰ, ਜੰਤਰ ਮੰਤਰ ਤੇ ਬਿਰਲਾ ਮੰਦਰ।

ਸ਼ਾਹਦਰਾ—ਇਹ ਕਸਬਾ ਜਮਨਾ ਤੋਂ ਪਾਰ ਦਿੱਲੀ ਦੇ ਪੂਰਬ ਵੱਲ ਹੈ ਤੇ ਰੇਲਾਂ ਦਾ ਜੰਕਸ਼ਨ ਹੈ।

ਮਿਹਰੋਲੀ—ਇਹ ਕਸਬਾ ਦਿੱਲੀ ਤੋਂ ਬਾਰਾਂ ਕੁ ਮੀਲਾਂ ਦੀ ਵਾਟ ਪੁਰ ਦੱਖਣ-ਪੱਛਮ ਵੱਲ ਹੈ। ਇੱਥੇ ਕੁਤਬ ਸਾਹਿਬ ਦੀ ਲਾਠ, ਲੋਹੇ ਦੀ ਲਾਠ ਤੇ ਜੋਗ ਮਾਇਆ ਦਾ ਮੰਦਰ ਵੇਖਣ-ਯੋਗ ਹਨ। ਫੁਲਾਂ ਵਾਲਿਆਂ ਦਾ ਮਸ਼ਹੂਰ ਮੇਲਾ ਵੀ ਇੱਥੇ ਹੀ ਲੱਗਦਾ ਹੈ।

ਨਰੇਲਾ—ਇਹ ਅਨਾਜ, ਗੁੜ ਤੇ ਮਿਰਚਾਂ ਦੀ ਬੜੀ ਭਾਰੀ ਮੰਡੀ ਤੇ ਰੇਲ ਦਾ ਸਟੇਸ਼ਨ ਹੈ।

## ਪ੍ਰਸ਼ਨ

੧. ਦਿੱਲੀ ਦਾ ਸੂਬਾ ਕਿੱਥੇ ਕੁ ਵਾਕਿਆ ਹੈ ?
੨. ਇਸ ਸੂਬੇ ਦੀ ਜ਼ਮੀਨ ਤੇ ਆਬ-ਹਵਾ ਕਿਹੋ ਜਿਹੀ ਹੈ ?
੩. ਇਸ ਸੂਬੇ ਵਿਚ ਕੀ ਕੀ ਚੀਜ਼ਾਂ ਪੈਦਾ ਹੁੰਦੀਆਂ ਹਨ ?
੪. ਇੱਥੋਂ ਦੇ ਕਾਰੀਗਰ ਕਿਹੜੀਆਂ ਕਿਹੜੀਆਂ ਦਸਤਕਾਰੀ ਦੀਆਂ ਚੀਜ਼ਾਂ ਬਣਾਉਂਦੇ ਹਨ ?
੫. ਇੱਥੇ ਕਿਸ ਕਿਸ ਚੀਜ਼ ਦੇ ਕਾਰਖ਼ਾਨੇ ਹਨ ?
੬. ਦਿਲੀ ਦੇ ਸੂਬੇ ਵਿਚ ਕਿਹੜੇ ਕਿਹੜੇ ਮਸ਼ਹੂਰ ਸ਼ਹਿਰ ਤੇ ਕਸਬੇ ਹਨ ?
੭. ਸ਼ਹਿਰ ਦਿੱਲੀ ਵਿਚ ਤੇ ਨਵੀਂ ਦਿੱਲੀ ਵਿਚ ਕਿਹੜੀਆਂ ਕਿਹੜੀਆਂ ਥਾਵਾਂ ਵੇਖਣ-ਯੋਗ ਹਨ ?
੮. ਦਿੱਲੀ ਦੇ ਲੋਕਾਂ ਦੀ ਬੋਲੀ ਕੀ ਹੈ ?
੯. ਹੇਠਾਂ ਲਿਖੇ ਕਸਬੇ ਕਿਉਂ ਮਸ਼ਹੂਰ ਹਨ:—
ਨਰੇਲਾ, ਮਿਹਰੋਲੀ, ਸ਼ਾਹਦਰਾ ?
੧੦. ਦਿੱਲੀ ਸ਼ਹਿਰ ਦਾ ਸੰਖੇਪ ਹਾਲ ਲਿਖ ਕੇ ਦੱਸੋ।

---

# ੨੬. ਉੱਤਰ-ਪੱਛਮੀ ਸਰਹੱਦੀ ਸੂਬਾ

ਇਹ ਸੂਬਾ ਹਿੰਦੁਸਤਾਨ ਦੇ ਉੱਤਰ-ਪੱਛਮੀ ਖੂੰਜੇ ਵਿਚ ਸਰਹੱਦ ਪੁਰ ਵਾਕਿਆ ਹੈ; ਇਸ ਲਈ ਇਸ ਦਾ ਨਾਉਂ 'ਉੱਤਰ ਪੱਛਮੀ ਸਰਹੱਦੀ ਸੂਬਾ' ਹੈ।

ਇਹ ਸੂਬਾ ਪੰਜਾਬ ਨਾਲੋਂ ਸੰ: ੧੯੦੧ ਈ: ਵਿਚ ਅੱਡ ਕੀਤਾ ਗਿਆ ਸੀ। ਅੱਜ ਕੱਲ ਇਸ ਦਾ ਵੱਡਾ ਹਾਕਮ 'ਗਵਰਨਰ' ਤੇ ਰਾਜਧਾਨੀ 'ਪਿਸ਼ੌਰ' ਹੈ। **ਇਸ ਵਿਚ ਛੇ ਜ਼ਿਲੇ** (ਹਜ਼ਾਰਾ, ਮਰਦਾਨ, ਪਿਸ਼ੌਰ, ਕੋਹਾਟ, ਬੰਨੂੰ ਤੇ ਡੇਰਾ ਇਸਮਾਈਲ ਖ਼ਾਨ), **ਪੰਜ ਏਜੰਸੀਆਂ** (ਚਤਰਾਲ, ਖ਼ੈਬਰ, ਕੁੱਰਮ ਟੋਚੀ ਤੇ ਦੱਖਣੀ ਵਜ਼ੀਰਿਸਤਾਨ), ਅਤੇ ਕੁਝ ਕੁ **ਆਜ਼ਾਦ ਇਲਾਕੇ** (ਬੋਨੇਰ, ਸਵਾਤ, ਬਾਜੌੜ ਤੇ ਤੀਰਾਹ ਆਦਿਕ) ਸ਼ਾਮਲ ਹਨ।

**ਚੌਗਿਰਦਾ**—ਇਸ ਸੂਬੇ ਦੇ ਉੱਤਰ ਤੇ ਪੱਛਮ ਵੱਲ ਅਫ਼ਗਾਨਿਸਤਾਨ, ਦੱਖਣ ਵੱਲ ਬਲੋਚਿਸਤਾਨ ਤੇ ਪੰਜਾਬ, ਅਤੇ ਪੂਰਬ ਵੱਲ ਪੰਜਾਬ ਤੇ ਕਸ਼ਮੀਰ ਹਨ, ਨਾਲੇ ਪੂਰਬੀ ਹੱਦ ਦਾ ਕੁਝ ਹਿੱਸਾ 'ਸਿੰਧ ਦਰਿਆ' ਵੀ ਬਣਾਉਂਦਾ ਹੈ।

ਤਲ—ਇਸ ਸੂਬੇ ਦੀ ਸਾਰੀ ਜ਼ਮੀਨ ਪਹਾੜਾਂ ਨਾਲ ਭਰਪੂਰ ਹੈ, ਜਿਨ੍ਹਾਂ ਦੇ ਵਿਚਕਾਹੇ ਕਈ ਨਦੀਆਂ ਨਾਲੇ ਤੇ ਦਰਿਆ ਵਗਦੇ ਹਨ ਤੇ ਬੜੀਆਂ ਉਪਜਾਊ ਵਾਦੀਆਂ ਬਣਾਉਂਦੇ

ਹਨ। ਇੱਸੇ ਲਈ ਕਹਿ ਸੱਕਦੇ ਹਾਂ ਕਿ ਇਹ ਸੂਬਾ ਪਹਾੜਾਂ, ਦਰਿਆਵਾਂ ਤੇ ਉਨ੍ਹਾਂ ਦੀਆਂ ਵਾਦੀਆਂ ਦਾ ਇਕੱਠ ਹੈ। ਏਹਨਾਂ ਦਰਿਆਵਾਂ ਨੇ ਪਹਾੜਾਂ ਨੂੰ ਕੱਟ ਕੱਟ ਕੇ ਕਈ ਰਸਤੇ ਬਣਾ ਦਿੱਤੇ ਹਨ, ਜਿਨ੍ਹਾਂ ਨੂੰ 'ਦੱਰੇ' ਆਖਦੇ ਹਨ। ਅਫ਼ਗਾਨਿਸਤਾਨ ਨਾਲ ਵਪਾਰ ਤੇ ਆਮ ਆਵਾ-ਜਾਈ ਏਹਨਾਂ ਹੀ ਦੱਰਿਆਂ ਦੀ ਰਾਹੀਂ ਹੁੰਦੀ ਹੈ ਤੇ ਪਿਛਲੇ ਸਮਿਆਂ ਵਿਚ ਸਾਡੇ ਦੇਸ ਪੁਰ ਹਮਲੇ ਵੀ ਏਹਨਾਂ ਹੀ ਦੱਰਿਆਂ ਦੀ ਰਾਹੀਂ ਹੁੰਦੇ ਰਹੇ ਹਨ। ਪਰ ਹੁਣ ਸਰਕਾਰ ਅੰਗਰੇਜ਼ੀ ਨੇ ਏਹਨਾਂ ਦੇ ਮੂਹਰੇ ਬੜੀਆਂ ਵੱਡੀਆਂ ਵੱਡੀਆਂ ਛਾਉਣੀਆਂ ਪਾ ਦਿੱਤੀਆਂ ਹਨ; ਇਸ ਲਈ ਹੁਣ ਏਸ ਪਾਸਿਓਂ ਕਿਸੇ ਹਮਲੇ ਦਾ ਡਰ ਖ਼ਤਰਾ ਨਹੀਂ ਰਿਹਾ।

ਦੱਰਿਆਂ ਤੇ ਛਾਉਣੀਆਂ ਦੇ ਨਾਉਂ ਏਹ ਹਨ:-

| ਨੰ: | ਦੱਰੇ ਦਾ ਨਾਉਂ | ਛਾਉਣੀ ਦਾ ਨਾਉਂ |
|---|---|---|
| (੧) | ਮਾਲਾ ਕੰਡ | ਮਾਲਾ ਕੰਡ, ਮਰਦਾਨ, ਨੌਸ਼ਹਿਰਾ। |
| (੨) | ਖ਼ੈਬਰ | ਪਿਸ਼ੌਰ। |
| (੩) | ਕੁੱਰਮ | ਕੋਹਾਟ। |
| (੪) | ਟੋਚੀ | ਬੰਨੂੰ। |
| (੫) | ਗੋਮਲ | ਡੇਰਾ ਇਸਮਾਈਲ ਖ਼ਾਨ। |

**ਪਹਾੜ**-ਇਸ ਸੂਬੇ ਵਿਚ ਪਹਾੜਾਂ ਦੀਆਂ ਤਿੰਨ ਲੜੀਆਂ ਹਨ:-

**(੧) ਹਜ਼ਾਰੇ ਦੇ ਪਹਾੜ**-ਏਹ ਪਹਾੜ ਹਿਮਾਲਾ ਪਰਬਤ ਦੀਆਂ ਸ਼ਾਖ਼ਾਂ ਹਨ ਤੇ ਦੋ ਵੱਡੀਆਂ ਕਤਾਰਾਂ ਵਿਚ ਖਿੱਲਰੇ ਹੋਏ ਹਨ, ਜਿਨ੍ਹਾਂ ਦੇ ਵਿਚਕਾਰਲੇ ਇਲਾਕੇ ਨੂੰ 'ਕਾਗ਼ਾਨ

ਦੀ ਵਾਦੀ' ਆਖਦੇ ਹਨ। ਇਸ ਵਾਦੀ ਵਿਚ 'ਕੁਨ੍ਹਾਰ ਦਰਿਆ' ਵਗਦਾ ਹੈ, ਜੋ ਜਿਹਲਮ ਦਰਿਆ ਵਿਚ ਜਾ ਰਲਦਾ ਹੈ।

ਏਹਨਾਂ ਪਹਾੜਾਂ ਪੁਰ ਵਰਖਾ ਵੀ ਕਾਫ਼ੀ ਹੁੰਦੀ ਹੈ ਤੇ ਸਿਆਲ ਵਿਚ ਬਰਫ਼ ਵੀ ਪੈਂਦੀ ਹੈ; ਇਸ ਲਈ ਇੱਥੋਂ ਦਾ ਸਿਆਲ ਬੜਾ ਕਰੜਾ ਹੁੰਦਾ ਹੈ, ਪਰ ਗਰਮੀਆਂ ਵਿਚ ਆਬ-ਹਵਾ ਬੜੀ ਠੰਢੀ ਤੇ ਅਨੰਦਦਾਇਕ ਹੁੰਦੀ ਹੈ। ਇਹੋ ਕਾਰਨ ਹੈ ਕਿ ਇੱਥੇ ਕਈ ਅਰੋਗਤਾ-ਦਾਇਕ ਅਸਥਾਨ ਵੱਸ ਗਏ ਹਨ, ਜਿਨ੍ਹਾਂ ਵਿੱਚੋਂ ਨਥਿਆ ਗਲੀ, ਡੂੰਗਾ ਗਲੀ, ਕਾਲਾ ਬਾਗ਼ ਤੇ ਐਬਟਾਬਾਦ ਪਰਸਿੱਧ ਹਨ।

ਕਾਗ਼ਾਨ ਦੀ ਵਾਦੀ ਵਿਚ ਤਿੰਨ ਮਦਾਨ ਬਹੁਤ ਮਸ਼ਹੂਰ ਹਨ:–(੧) ਪਖਲੀ ਦਾ ਮਦਾਨ, ਜਿਸ ਵਿਚ ਚੌਲ ਬਹੁਤ ਹੁੰਦੇ ਹਨ। (੨) ਰਸ਼ ਦਾ ਮਦਾਨ, ਜਿੱਥੇ ਵਰਖਾ ਬਹੁਤ ਹੋਣ ਕਰਕੇ ਹਰ ਪਾਸੇ ਹਰਿਆਵਲ ਹੀ ਹਰਿਆਵਲ ਨਜ਼ਰ ਆਉਂਦੀ ਹੈ। (੩) ਹਜ਼ਾਰੇ ਦਾ ਮਦਾਨ, ਜੋ ਬਾਗ਼ਾਂ ਤੇ ਫਲਾਂ ਦਾ ਘਰ ਹੈ।

ਏਹਨਾਂ ਪਹਾੜਾਂ ਪੁਰ ਚੀਲ ਤੇ ਦਿਆਰ ਦੇ ਰੁੱਖ ਬਹੁਤ ਹੁੰਦੇ ਹਨ ਤੇ ਘਾਹ ਦਾ ਵੀ ਅੰਤ ਨਹੀਂ; ਇਸ ਲਈ ਇਸ ਇਲਾਕੇ ਦੇ ਲੋਕ ਖੇਤੀ-ਬਾੜੀ ਤੋਂ ਬਿਨਾਂ ਜੰਗਲਾਂ ਵਿਚ ਲਕੜਾਂ ਕੱਟਣ ਦਾ ਕੰਮ ਵੀ ਕਰਦੇ ਹਨ ਤੇ ਭੇਡਾਂ-ਬੱਕਰੀਆਂ ਪਾਲ ਕੇ ਉਨ੍ਹਾਂ ਦੀ ਉੱਨ-ਜੱਤ ਤੋਂ ਪੱਟੂ, ਕੰਬਲ ਤੇ ਲੋਈਆਂ ਆਦ ਵੀ ਤਿਆਰ ਕਰਦੇ ਹਨ।

**(੨) ਹਿੰਦੂਕੁਸ਼ ਪਹਾੜ**—ਇਹ ਸੂਬੇ ਦੇ ਉੱਤਰੀ ਤੇ ਉੱਤਰ ਪੱਛਮੀ ਹਿੱਸੇ ਵਿਚ ਖਿੱਲਰਿਆ ਹੋਇਆ ਹੈ। ਇਹ ਇਸ ਸੂਬੇ ਦਾ ਸਭ ਤੋਂ ਉੱਚਾ ਪਹਾੜ ਹੈ ਤੇ ਉੱਤਰੀ ਹੱਦ ਪੁਰ ਕੰਧ ਵਾਂਗੂ ਖੜਾ ਹੈ। ਇਸ ਪੁਰ ਵਰਖਾ ਤਾਂ ਘੱਟ ਹੁੰਦੀ ਹੈ, ਪਰ ਸਿਆਲ ਵਿਚ ਬਰਫ਼ ਬਹੁਤ ਪੈਂਦੀ ਹੈ; ਇਸ ਲਈ ਸਿਆਲ ਬਹੁਤ ਕਰੜਾ ਹੁੰਦਾ ਹੈ ਤੇ ਗਰਮੀਆਂ ਦੀ ਰੁੱਤ ਅਨੰਦ-ਦਾਇਕ। ਏਸ ਪਹਾੜ ਵਿੱਚੋਂ ਕਈ ਨਦੀਆਂ ਨਾਲੇ ਤੇ ਦਰਿਆ ਨਿਕਲਦੇ ਹਨ, ਜਿਨ੍ਹਾਂ ਵਿੱਚੋਂ 'ਸਵਾਤ' ਬਹੁਤ ਮਸ਼ਹੂਰ ਤੇ ਬੜਾ ਗੁਣਕਾਰੀ ਹੈ; ਇਸ ਦਰਿਆ ਵਿੱਚੋਂ ਦੋ ਨਹਿਰਾਂ (ਅਪਰ ਸਵਾਤ ਤੇ ਲੋਇਰ ਸਵਾਤ) ਕੱਢ ਕੇ ਸਰਕਾਰ ਅੰਗਰੇਜ਼ੀ ਨੇ ਜ਼ਿਲਾ ਮਰਦਾਨ ਤੇ ਪਿਸ਼ੌਰ ਦੇ ਬੰਜਰ ਮੈਰੇ ਆਬਾਦ ਕਰ ਦਿੱਤੇ ਹਨ। ਇਸ ਨਹਿਰੀ ਰਕਬੇ ਵਿਚ ਮਕਈ, ਗੰਨਾ, ਤਮਾਕੂ ਤੇ ਹੋਰ ਕਈ ਤਰ੍ਹਾਂ ਦੀਆਂ ਚੀਜ਼ਾਂ ਬਹੁਤ ਪੈਦਾ ਹੁੰਦੀਆਂ ਹਨ ਤੇ ਹਰ ਸਾਲ ਲੱਖਾਂ ਰੁਪਈਆਂ ਦਾ ਗੁੜ-ਸ਼ੱਕਰ ਬਣਾਇਆ ਜਾਂਦਾ ਹੈ।

ਇਸ ਪਹਾੜ ਪੁਰ ਦਿਆਰ ਦੇ ਰੁੱਖ ਬਹੁਤ ਹੁੰਦੇ ਹਨ, ਜਿਨ੍ਹਾਂ ਦੀ ਲਕੜੀ ਸਵਾਤ ਦਰਿਆ ਦੀ ਰਾਹੀਂ ਮਦਾਨੀ ਮੰਡੀਆਂ ਵਿਚ ਪੁਚਾਈ ਜਾਂਦੀ ਹੈ। ਇਸ ਤੋਂ ਛੁਟ ਪਹਾੜਾਂ ਦੀਆਂ ਢਲਾਨਾਂ ਪੁਰ ਘਾਹ ਬਹੁਤ ਹੁੰਦਾ ਹੈ ਤੇ ਲੋਕੀਂ ਭੇਡਾਂ-ਬੱਕਰੀਆਂ ਪਾਲ ਕੇ ਉਨ੍ਹਾਂ ਦੀ ਉੱਨ-ਜੱਤ ਤੋਂ ਪੱਟੂ, ਕੰਬਲ, ਲੋਈਆਂ ਤੇ ਨਮਦੇ ਆਦ ਤਿਆਰ ਕਰਦੇ ਹਨ।

**(੩) ਸੁਲੇਮਾਨ ਪਰਬਤ**—ਇਹ ਪਹਾੜ ਦੱਖਣ ਤੋਂ ਉੱਤਰ ਵੱਲ ਖਿੱਲਰਿਆ ਹੋਇਆ ਹੈ ਤੇ ਹਿੰਦੂਕੁਸ਼ ਪਹਾੜ

ਦੀ ਸ਼ਾਖ 'ਸਫ਼ੈਦ ਪਰਬਤ' ਨਾਲ ਜਾ ਮਿਲਦਾ ਹੈ। ਇਹ ਪਹਾੜ ਘੱਟ ਉੱਚਾ ਹੈ। ਇਸ ਦੀ ਸਭ ਤੋਂ ਉੱਚੀ ਚੋਟੀ 'ਤਖ਼ਤ ਸੁਲੇਮਾਨ' ੧੧੦੦੦ ਫੁੱਟ ਉੱਚੀ ਹੈ।

ਇਸ ਪਹਾੜ ਪੁਰ ਵਰਖਾ ਬਹੁਤ ਘੱਟ ਹੁੰਦੀ ਹੈ; ਇਸ ਲਈ ਇਹ ਹੋਰਨਾਂ ਪਹਾੜਾਂ ਵਾਙੂ ਹਰਿਆ ਭਰਿਆ ਨਹੀਂ, ਸਗੋਂ ਇਲਕੁਲ ਖੁਸ਼ਕ ਤੇ ਰੁੱਖ-ਬੂਟੇ ਤੋਂ ਸੱਖਣਾ ਹੈ। ਕਿਤੇ ਕਿਤੇ ਕੁਝ ਘਾਹ ਉੱਗ ਆਉਂਦਾ ਹੈ, ਜਿਸ ਪੁਰ ਭੇਡਾਂ-ਬੱਕਰੀਆਂ ਤੇ ਉਠ ਪਾਲੇ ਜਾਂਦੇ ਹਨ। ਇਸ ਤੋਂ ਛੁਟ ਕੁੱਰਮ, ਟੋਚੀ ਤੇ ਗੋਮਲ ਆਦਿਕ ਦਰਿਆਵਾਂ (ਜੋ ਅਫ਼ਗਾਨਿਸਤਾਨ ਦੇ ਬਰਫ਼ਾਨੀ ਪਹਾੜਾਂ ਵੱਲੋਂ ਆਉਂਦੇ ਹਨ) ਦੀਆਂ ਵਾਦੀਆਂ ਵਿਚ ਜੁਆਰ, ਬਾਜਰਾ ਤੇ ਕਣਕ ਆਦ ਬੀਜੀ ਜਾਂਦੀ ਹੈ। ਪਰ ਪੈਦਾਵਾਰ ਘੱਟ ਹੋਣ ਕਰਕੇ ਲੋਕਾਂ ਦਾ ਗੁਜ਼ਾਰਾ ਨਹੀਂ ਹੁੰਦਾ; ਇਸ ਲਈ ਓਹ ਮਦਾਨੀ ਇਲਾਕਿਆਂ ਵਿਚ ਲੁੱਟ-ਮਾਰ ਕਰਨ ਤੋਂ ਰਹਿ ਨਹੀਂ ਸੱਕਦੇ।

ਮਸ਼ਹੂਰ ਪੱਛਮੀ ਦੱਰੇ (ਖ਼ੈਬਰ, ਕੁੱਰਮ, ਟੋਚੀ ਤੇ ਗੋਮਲ) ਇੱਸੇ ਪਹਾੜ ਵਿਚ ਹਨ।

ਇਸ ਪਹਾੜ ਦੀਆਂ ਕਈ ਸ਼ਾਖ਼ਾਂ ਵੱਖੋ ਵੱਖਰੇ ਨਾਵਾਂ ਨਾਲ ਪਰਸਿੱਧ ਹਨ; ਜਿਹਾ ਕਿ—ਕਾਲਾ ਪਹਾੜ, ਨੀਲਾ ਪਹਾੜ, ਵਜ਼ੀਰੀ ਪਰਬਤ ਤੇ ਰੱਤਾ ਪਹਾੜ, ਜਿਸ ਨੂੰ 'ਖਸ਼ੂਰ ਪਰਬਤ' ਵੀ ਆਖਦੇ ਹਨ।

**ਦਰਿਆ**—ਛੋਟੇ ਛੋਟੇ ਕਈ ਹਨ, ਪਰ ਹੇਠਾਂ ਲਿਖੇ ਬਹੁਤ ਮਸ਼ਹੂਰ ਹਨ:—

**(੧) ਸਿੰਧ**—ਇਹ ਦਰਿਆ ਮੁਲਕ ਤਿੱਬਤ ਦੇ ਪਹਾੜ 'ਕੈਲਾਸ਼' ਵਿੱਚੋਂ ਨਿਕਲ ਕੇ, ਹਿਮਾਲਾ ਪਰਬਤ ਨੂੰ ਚੀਰਦਾ ਹੋਇਆ 'ਯੂਸਫ਼ ਜ਼ਈ' ਦੇ ਇਲਾਕੇ ਵਿਚ ਆ ਕੇ, ਇਸ ਸੂਬੇ ਵਿਚ ਦਾਖ਼ਲ ਹੁੰਦਾ ਹੈ ਅਤੇ ਉੱਥੋਂ ਚਲ ਕੇ ਕਿਲਾ ਅਟਕ ਦੇ ਕੋਲੋਂ ਦੀ ਆ ਲੰਘਦਾ ਹੈ। ਇਸ ਕਿਲੇ ਦੇ ਸਾਹਮਣੇ ਪਾਸੇ ਪੱਛਮ ਵੱਲੋਂ 'ਕਾਬਲ ਦਰਿਆ' ਆਪਣੇ ਸਹਾਇਕਾਂ (ਸਵਾਤ, ਪੰਜ ਕੋੜਾ ਤੇ ਚਤਰਾਲ ਆਦਿਕ) ਨੂੰ ਨਾਲ ਲੈਂਦਾ ਹੋਇਆ ਇਸ ਨਾਮੀ ਦਰਿਆ ਵਿਚ ਆ ਮਿਲਦਾ ਹੈ। ਇੱਥੋਂ ਅੱਗੇ ਦੱਖਣ ਵੱਲ ਜਾਂਦਾ ਹੋਇਆ ਇਸ ਸੂਬੇ ਦੀ ਪੂਰਬੀ ਹੱਦ ਬਣਾਉਂਦਾ ਹੈ ਤੇ ਪੱਛਮ ਵੱਲੋਂ ਕੁਰੱਮ, ਟੋਚੀ ਤੇ ਗੋਮਲ ਨਾਮੇ ਦਰਿਆ ਆਪੋ ਆਪਣੇ ਇਲਾਕਿਆਂ ਨੂੰ ਭਾਗ ਲਾਉਂਦੇ ਹੋਏ ਇਸ ਵਿਚ ਆ ਮਿਲਦੇ ਹਨ। ਇਹ ਦਰਿਆ ਕੋਈ ਦੋ ਹਜ਼ਾਰ ਮੀਲ ਲੰਮਾ ਹੈ ਅਤੇ ਪੰਜਾਬ ਦੇ ਦਰਿਆਵਾਂ ਨੂੰ ਨਾਲ ਲੈਂਦਾ ਹੋਇਆ ਅਰਬ ਸਾਗਰ ਵਿਚ ਜਾ ਡਿੱਗਦਾ ਹੈ। ਪਰ ਇਹ ਕੰਢਿਆਂ ਤੋਂ ਬਹੁਤ ਨੀਵਾਂ ਵਗਦਾ ਹੈ; ਇਸ ਲਈ ਇਸ ਵਿੱਚੋਂ ਕੋਈ ਨਹਿਰ ਨਹੀਂ ਕੱਢੀ ਜਾ ਸੱਕਦੀ ਤੇ ਇਸ ਤੋਂ ਆਬਪਾਸ਼ੀ ਦਾ ਲਾਭ ਨਹੀਂ ਉਠਾਇਆ ਜਾ ਸੱਕਦਾ।

**(੨) ਕੁਨ੍ਹਾਰ**—ਇਹ ਦਰਿਆ ਹਜ਼ਾਰੇ ਦੇ ਪਹਾੜਾਂ ਦੇ ਉੱਤਰ ਵੱਲੋਂ ਇਕ ਝੀਲ ਵਿੱਚੋਂ ਨਿਕਲ ਕੇ ਕਾਗ਼ਾਨ ਦੀ ਵਾਦੀ ਵਿਚ ਵਗਦਾ ਹੋਇਆ ਜਿਹਲਮ ਦਰਿਆ ਵਿਚ ਜਾ ਮਿਲਦਾ ਹੈ। ਗਰਮੀਆਂ ਵਿਚ ਇਸ ਦਾ ਪਾਣੀ ਬਹੁਤ ਠੰਢਾ ਹੁੰਦਾ ਹੈ।

**(੩) ਸਵਾਤ**—ਇਹ ਦਰਿਆ ਹਿੰਦੂਕੁਸ਼ ਪਹਾੜ ਵਿੱਚੋਂ ਨਿਕਲ ਕੇ, ਰਸਤੇ ਦੇ ਮਦਾਨੀ ਇਲਾਕਿਆਂ ਨੂੰ ਸਿੰਜਦਾ ਹੋਇਆ, ਆਪਣੇ ਸਹਾਇਕ ਦਰਿਆ 'ਪੰਜਕੋੜਾ' ਸਮੇਤ ਕਾਬਲ ਦਰਿਆ ਵਿਚ ਮਿਲ ਜਾਂਦਾ ਹੈ। ਇਸ ਦਰਿਆ ਵਿੱਚੋਂ ਸਰਕਾਰ ਅੰਗਰੇਜ਼ੀ ਨੇ ਦੋ ਨਹਿਰਾਂ 'ਅਪਰ ਸਵਾਤ' ਤੇ 'ਲੋਇਰ ਸਵਾਤ' ਕੱਢ ਕੇ ਜ਼ਿਲਾ ਮਰਦਾਨ ਤੇ ਪਿਸ਼ੌਰ ਦੇ ਬੰਜਰ ਮੈਰਿਆਂ ਨੂੰ ਆਬਾਦ ਕਰ ਦਿੱਤਾ ਹੈ।

**(੪) ਪੰਜਕੋੜਾ**- ਇਹ ਦਰਿਆ ਹਿੰਦੂਕੁਸ਼ ਪਹਾੜ ਵਿੱਚੋਂ ਨਿਕਲ ਕੇ ਸਵਾਤ ਦਰਿਆ ਵਿਚ ਮਿਲ ਜਾਂਦਾ ਹੈ।

**(੫) ਚਤਰਾਲ**—ਇਹ ਦਰਿਆ ਹਿੰਦੂਕੁਸ਼ ਪਹਾੜ ਚੋਂ ਨਿਕਲ ਕੇ ਪਹਿਲਾਂ ਅਫ਼ਗਾਨਿਸਤਾਨ ਵਿਚ ਦਾਖ਼ਲ ਹੁੰਦਾ ਹੈ ਅਤੇ ਫਿਰ ਸ਼ਹਿਰ 'ਜਲਾਲਾਬਾਦ' ਦੇ ਕੋਲ ਪੁੱਜ ਕੇ 'ਕਾਬਲ ਦਰਿਆ' ਵਿਚ ਮਿਲ ਜਾਂਦਾ ਹੈ।

**(੬) ਕਾਬਲ**- ਇਹ ਦਰਿਆ ਸ਼ਹਿਰ ਕਾਬਲ ਤੋਂ ਚਾਲੀ ਕੁ ਮੀਲ ਪੱਛਮ ਵੱਲੋਂ ਨਿਕਲ ਕੇ, ਮਿਹਮੰਦ ਕੌਮ ਦੀਆਂ ਪਹਾੜੀਆਂ ਨੂੰ ਚੀਰਦਾ ਹੋਇਆ, ਇਸ ਸੂਬੇ ਵਿਚ ਦਾਖ਼ਲ ਹੁੰਦਾ ਹੈ ਅਤੇ ਕਿਲਾ ਮਚੱਨੀ ਦੇ ਕੋਲ ਜ਼ਿਲਾ ਪਿਸ਼ੌਰ ਵਿਚ ਆ ਜਾਂਦਾ ਹੈ;ਫਿਰ ਇਸ ਦੀਆਂ ਤਿੰਨ ਸ਼ਾਖ਼ਾਂ ਹੋ ਜਾਂਦੀਆਂ ਹਨ, ਜੋ 'ਨਿਸੱਤਾ' ਦੇ ਅਸਥਾਨ ਪੁਰ ਫਿਰ ਮਿਲ ਜਾਂਦੀਆਂ ਹਨ। ਇਸ ਤੋਂ ਅੱਗੇ ਇਸ ਦਾ ਨਾਉਂ 'ਲੁੰਡਾ ਦਰਿਆ' ਮਸ਼ਹੂਰ ਹੋ ਗਿਆ ਹੈ, ਜੋ ਕਿਲ਼ਾ ਅਟਕ ਦੇ ਸਾਹਮਣੇ

'ਖ਼ੈਰਾਬਾਦ' ਕੋਲ ਪੁੱਜ ਕੇ ਸਿੰਧ ਦਰਿਆ ਵਿਚ ਮਿਲ ਜਾਂਦਾ ਹੈ।

(੭) **ਬਾੜਾ**—ਇਹ ਦਰਿਆ ਤੀਰਾਹ ਦੀਆਂ ਪਹਾੜੀਆਂ ਵਿੱਚੋਂ ਨਿਕਲਦਾ ਹੈ ਤੇ 'ਸਫ਼ੈਦ ਪਰਬਤ' ਦੇ ਵਿਚਕਾਰੋ ਵਗਦਾ ਹੋਇਆ 'ਕਿਲਾ ਬਾੜਾ' ਦੇ ਕੋਲ ਜ਼ਿਲਾ ਪਿਸ਼ੌਰ ਵਿਚ ਪਰਵੇਸ਼ ਕਰਦਾ ਹੈ ਅਤੇ ਅੱਗੇ ਆ ਕੇ 'ਕਾਬਲ ਦਰਿਆ' ਵਿਚ ਮਿਲ ਜਾਂਦਾ ਹੈ। ਸ਼ਹਿਰ ਪਿਸ਼ੌਰ ਤੇ ਛਾਉਣੀ ਪਿਸ਼ੌਰ ਲਈ ਪਾਣੀ ਇੱਸੇ ਦਰਿਆ ਵਿੱਚੋਂ ਲਿਆ ਜਾਂਦਾ ਹੈ, ਜੋ ਬੜਾ ਸੁਆਦੀ ਤੇ ਨਰੋਆ ਹੈ।

(੮) **ਕੁੱਰਮ**—ਇਹ ਦਰਿਆ ਅਫ਼ਗਾਨਿਸਤਾਨ ਵੱਲੋਂ ਆਉਂਦਾ ਹੈ ਤੇ ਵਜ਼ੀਰੀਆਂ ਦੇ ਇਲਾਕੇ ਵਿੱਚੋਂ ਲੰਘਦਾ ਹੋਇਆ ਬੰਨੂੰ ਦੇ ਇਲਾਕੇ ਵਿਚ ਆ ਜਾਂਦਾ ਹੈ; ਫਿਰ 'ਲੱਕੀ' ਤੋਂ ਤਿੰਨ ਮੀਲ ਹੇਠਾਂ ਟੋਚੀ ਦਰਿਆ ਨੂੰ ਨਾਲ ਲੈ ਕੇ ਸਿੰਧ ਦਰਿਆ ਵਿਚ ਆ ਡਿੱਗਦਾ ਹੈ।

(੯) **ਟੋਚੀ**- ਇਹ ਦਰਿਆ ਵੀ ਅਫ਼ਗਾਨਿਸਤਾਨ ਵੱਲੋਂ ਆਉਂਦਾ ਹੈ ਤੇ ਉੱਤਰੀ ਵਜ਼ੀਰਿਸਤਾਨ ਵਿੱਚੋਂ ਲੰਘ ਕੇ ਬੰਨੂੰ ਦੇ ਜ਼ਿਲੇ ਵਿਚ ਆ ਜਾਂਦਾ ਹੈ ਅਤੇ ਲੱਕੀ ਤੋਂ ਤਿੰਨ ਮੀਲ ਹੇਠਾਂ ਕੁੱਰਮ ਦਰਿਆ ਵਿਚ ਮਿਲ ਜਾਂਦਾ ਹੈ।

(੧੦) **ਗੋਮਲ**—ਇਹ ਮਸ਼ਹੂਰ ਦਰਿਆ ਵੀ ਅਫ਼ਗਾਨਿਸਤਾਨ ਵੱਲੋਂ ਆਉਂਦਾ ਹੈ ਤੇ ਡੇਰਾ ਇਸਮਾਈਲ ਖ਼ਾਨ ਦੇ ਇਲਾਕੇ ਨੂੰ ਸਿੰਜਦਾ ਹੋਇਆ ਸਿੰਧ ਦਰਿਆ ਵਿਚ ਮਿਲ ਜਾਂਦਾ ਹੈ।

**ਕੁਦਰਤੀ ਵੰਡ**—ਇਹ ਸੂਬਾ ਪਹਾੜਾਂ ਤੇ ਦਰਿਆਵਾਂ ਕਰਕੇ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ:— (੧) ਉੱਤਰੀ ਹਿੱਸਾ, (੨) ਦੱਖਣੀ ਹਿੱਸਾ।

**(੧) ਉੱਤਰੀ ਹਿੱਸਾ**—ਇਸ ਹਿੱਸੇ ਵਿਚ ਕਾਬਲ ਦਰਿਆ ਤੋਂ ਉੱਤਰ ਵੱਲ ਦਾ ਇਲਾਕਾ ਸ਼ਾਮਲ ਹੈ, ਜਿਸ ਵਿਚ ਹਜ਼ਾਰੇ ਦੇ ਪਹਾੜ ਤੇ ਹਿੰਦੂਕੁਸ਼ ਪਹਾੜ ਦੀਆਂ ਸ਼ਾਖ਼ਾਂ ਦੂਰ ਦੂਰ ਤਕ ਖਿੱਲਰੀਆਂ ਹੋਈਆਂ ਹਨ, ਜੋ ਕਨ੍ਹਾਰ, ਸਵਾਤ ਤੇ ਪੰਜਕੋੜਾ ਦਰਿਆ ਦੀਆਂ ਵਾਦੀਆਂ ਨੂੰ ਇਕ ਦੂਜੇ ਤੋਂ ਅੱਡ ਕਰਦੀਆਂ ਹਨ। ਇਨ੍ਹਾਂ ਵਾਦੀਆਂ ਵਿਚ ਬੋਨੇਰ, ਸਵਾਤੀ, ਬਾਜੌੜੀ ਤੇ ਮਿਹਮੰਦ ਕੌਮਾਂ ਆਬਾਦ ਹਨ। ਮਾਲਾਕੰਡ ਦਾ ਦੱਰਾ ਇੱਸੇ ਹਿੱਸੇ ਵਿਚ ਹੈ। ਕਾਬਲ ਦਰਿਆ ਦੇ ਦੱਖਣ ਵੱਲ ਜੋ ਪਿਸ਼ੌਰ ਦੀ ਉਪਜਾਊ ਵਾਦੀ ਹੈ, ਉਹ ਵੀ ਸਣੇ ਦੱਰਾ ਖ਼ੈਬਰ ਦੇ ਇੱਸੇ ਇਲਾਕੇ ਵਿਚ ਸ਼ਾਮਲ ਹੈ।

**(੨) ਦੱਖਣੀ ਹਿੱਸਾ**—ਇਸ ਹਿੱਸੇ ਵਿਚ ਪਹਿਲਾਂ ਕੁੱਰਮ ਦਰਿਆ ਦੀ ਵਾਦੀ ਆਉਂਦੀ ਹੈ, ਜਿਸ ਦੇ ਸਿਰੇ ਪੁਰ ਕੁੱਰਮ ਜਾਂ ਪੇਵਾਰ ਦਾ ਦੱਰਾ ਹੈ। ਇੱਥੋਂ ਅਫ਼ਗਾਨਿਸਤਾਨ ਦੇ ਮਸ਼ਹੂਰ ਸ਼ਹਿਰ 'ਗ਼ਜ਼ਨੀ' ਨੂੰ ਰਸਤਾ ਜਾਂਦਾ ਹੈ। ਇਸ ਵਾਦੀ ਦੇ ਦੱਖਣ ਵੱਲ ਕੋਹਾਟ ਦਾ ਜ਼ਿਲਾ ਹੈ। ਕੁੱਰਮ ਦੀ ਵਾਦੀ ਤੇ ਗੋਮਲ ਦਰਿਆ ਦੇ ਵਿਚਕਾਰ ਵਜ਼ੀਰਿਸਤਾਨ ਦਾ ਪਹਾੜੀ ਇਲਾਕਾ ਹੈ, ਜਿੱਥੋਂ ਦੀ ਜ਼ਮੀਨ ਨਾ-ਹਮਵਾਰ ਤੇ ਬੰਜਰ ਹੈ। ਲੋਕ ਗਰੀਬ ਹਨ ਤੇ ਆਮ ਤੌਰ ਤੇ ਆਸ ਪਾਸ ਦੇ ਉਪਜਾਊ ਇਲਾਕਿਆਂ ਵਿਚ ਲੁੱਟ-ਮਾਰ ਕਰਦੇ

ਰਹਿੰਦੇ ਹਨ। ਇੱਸੇ ਇਲਾਕੇ ਵਿਚ ਟੋਚੀ ਦਰਿਆ ਵਗਦਾ ਹੈ ਤੇ ਟੋਚੀ ਦੀ ਵਾਦੀ ਦੇ ਠੀਕ ਦੱਖਣ ਵੱਲ ਡੇਰਾ ਇਸਮਾਈਲ ਖ਼ਾਨ ਦਾ ਇਲਾਕਾ ਹੈ, ਜੋ ਰੇਤਲਾ, ਬੰਜਰ ਤੇ ਘੱਟ ਉਪਜਾਊ ਹੈ। ਇਸ ਦੱਖਣੀ ਹਿੱਸੇ ਵਿਚ ਹੀ ਕੁੱਰਮ, ਟੋਚੀ ਤੇ ਗੋਮਲ ਨਾਮੇ ਤਿੰਨ ਦੱਰੇ ਹਨ।

**ਆਬ-ਹਵਾ**–ਹਜ਼ਾਰੇ ਤੇ ਹਿੰਦੂਕੁਸ਼ ਦੇ ਪਹਾੜੀ ਇਲਾਕਿਆਂ ਵਿਚ ਆਬ-ਹਵਾ ਗਰਮੀਆਂ ਵਿਚ ਬੜੀ ਅਨੰਦ-ਦਾਇਕ ਹੁੰਦੀ ਹੈ; ਪਰ ਸਿਆਲ ਵਿਚ ਸਰਦੀ ਕੜਾਕੇ ਦੀ ਪੈਂਦੀ ਹੈ। ਬਾਕੀ ਦੇ ਇਲਾਕੇ (ਜਿਸ ਵਿਚ ਉੱਤਰੀ ਹਿੱਸੇ ਦੀਆਂ ਵਾਦੀਆਂ ਤੇ ਸਾਰਾ ਦੱਖਣੀ ਹਿੱਸਾ ਸ਼ਾਮਲ ਹੈ) ਵਿਚ ਸਿਆਲ ਉਨ੍ਹਾਲ ਦੋਵੇਂ ਸਖ਼ਤ ਹੁੰਦੇ ਹਨ।

ਇਹ ਸੂਬਾ ਸਮੁੰਦਰ ਤੋਂ ਬਹੁਤ ਦੂਰ ਹੈ; ਇਸ ਲਈ ਗਰਮੀਆਂ ਵਿਚ ਮੀਂਹ ਵਰਸਾਉਣ ਵਾਲੀਆਂ ਸਮੁੰਦਰੀ ਹਵਾਵਾਂ ਇੱਥੇ ਪਹੁੰਚਣ ਤਕ ਬਿਲਕੁਲ ਖ਼ੁਸ਼ਕ ਹੋ ਜਾਂਦੀਆਂ ਹਨ ਤੇ ਬਹੁਤ ਘੱਟ ਮੀਂਹ ਵਰਸਾਉਂਦੀਆਂ ਹਨ। ਪਰ ਸਿਆਲ ਵਿਚ ਇੱਥੇ ਉੱਤਰ-ਪੱਛਮੀ ਹਵਾਵਾਂ ਚਲਦੀਆਂ ਹਨ, ਜੋ ਇਸ ਗੁੱਠ ਦੇ ਬਰਫ਼ਾਨੀ ਪਹਾੜਾਂ ਤੋਂ ਲੰਘਦਿਆਂ ਹੋਇਆਂ ਕਾਫ਼ੀ ਪਾਣੀ ਨਾਲ ਲੈ ਆਉਂਦੀਆਂ ਹਨ ਤੇ ਕਾਫ਼ੀ ਮੀਂਹ ਵਰਸਾ ਦਿੰਦੀਆਂ ਹਨ ਪਰ; ਦੱਖਣੀ ਹਿੱਸਾ ਸਿਆਲ ਵਿਚ ਵੀ ਖੁਸ਼ਕ ਹੀ ਰਹਿੰਦਾ ਹੈ।

**ਪੈਦਾਵਾਰ**–ਇਸ ਸੂਬੇ ਦੇ ਉੱਤਰੀ ਹਿੱਸੇ ਦੀ ਧਰਤੀ ਉਪਜਾਊ ਹੈ, ਮੀਂਹ ਕਾਫ਼ੀ ਹੋ ਜਾਂਦਾ ਹੈ, ਵਾਦੀਆਂ

ਵਿਚ ਖੂਹ ਵੀ ਲੱਗੇ ਹੋਏ ਹਨ ਤੇ ਬਹੁਤ ਸਾਰੇ ਹਿੱਸੇ ਨੂੰ ਸਵਾਤ, ਕਾਬਲ ਤੇ ਬਾੜਾ ਦਰਿਆਵਾਂ ਦੀਆਂ ਨਹਿਰਾਂ ਵੀ ਸਿੰਜਦੀਆਂ ਹਨ; ਇਸ ਲਈ ਇੱਥੇ ਕਣਕ, ਜੌਂ, ਚੌਲ, ਮਕਈ, ਤਮਾਕੂ, ਦਾਲਾਂ ਤੇ ਫਲਾਂ ਦੀ ਪੈਦਾਵਾਰ ਬਹੁਤ ਹੁੰਦੀ ਹੈ। ਪਰ ਦੱਖਣੀ ਹਿੱਸੇ ਦੀ ਜ਼ਮੀਨ ਕੁਝ ਰੇਤਲੀ, ਬੰਜਰ ਤੇ ਘੱਟ ਉਪਜਾਊ ਹੈ, ਮੀਂਹ ਵੀ ਘੱਟ ਹੁੰਦਾ ਹੈ ਤੇ ਇਕ ਨਹਿਰ 'ਪਹਾੜਪੁਰ' ਤੋਂ ਛੁੱਟ ਕੋਈ ਵੱਡੀ ਨਹਿਰ ਵੀ ਨਹੀਂ; ਇਸ ਲਈ ਇੱਥੇ ਬਹੁਤੀ ਪੈਦਾਵਾਰ ਨਹੀਂ ਹੁੰਦੀ ਅਤੇ ਕਣਕ ਤੇ ਬਾਜਰਾ ਆਦ ਬੀਜ ਕੇ ਲੋਕੀਂ ਮਾੜਾ ਮੋਟਾ ਗੁਜ਼ਾਰਾ ਕਰਦੇ ਹਨ। ਹਾਂ, ਦਰਿਆਵਾਂ ਦੀਆਂ ਵਾਦੀਆਂ ਵਿਚ ਜਿੱਥੇ ਜਿੱਥੇ ਪਾਣੀ ਆਮ ਮਿਲ ਜਾਂਦਾ ਹੈ, ਹਰ ਤਰ੍ਹਾਂ ਦੀ ਪੈਦਾਵਾਰ ਹੋ ਜਾਂਦੀ ਹੈ ਤੇ ਵਿਚ ਵਿਚ ਇਲਾਕੇ ਵਾਹਵਾ ਹਰੇ ਭਰੇ ਹਨ।

ਆਮ ਤੌਰ ਤੇ ਸਾਰੇ ਸੂਬੇ ਵਿਚ ਕਣਕ, ਜੌਂ, ਮਕਈ, ਚੌਲ, ਮਾਂਹ, ਤਮਾਕੂ, ਗੰਨਾ, ਬਾਜਰਾ ਤੇ ਮੂੰਗੀ ਆਦ ਤੋਂ ਛੁੱਟ ਖੁਰਮਾਣੀ, ਹਾੜੀ, ਨਾਸ਼ਪਾਤੀ, ਬਟੰਗ, ਅੰਗੂਰ, ਅਲੂਚਾ, ਆੜੂ, ਬਹੀ, ਅਨਾਰ, ਉਨਾਬ ਤੇ ਖਜੂਰ ਆਦਿਕ ਫਲ ਬਹੁਤ ਹੁੰਦੇ ਹਨ, ਅਤੇ ਹਰ ਤਰ੍ਹਾਂ ਦੇ ਸਾਗ, ਗਾਜਰਾਂ, ਮੂਲੀਆਂ, ਗੋਂਗਲੂ, ਗੰਢੇ ਤੇ ਵਤਾਊਂ ਆਦਿਕ ਸਬਜ਼ੀਆਂ ਵੀ ਕਾਫ਼ੀ ਹੁੰਦੀਆਂ ਹਨ। ਪਹਾੜਾਂ ਪੁਰ ਚੀਲ, ਦਿਆਰ, ਕਾਹੂ, ਫੁਲਾਹੀ ਤੇ ਕਰੀਰ ਆਦਿਕ ਰੁੱਖ ਵੀ ਮਿਲਦੇ ਹਨ।

ਸਿੰਧ ਤੇ ਕਾਬਲ ਦਰਿਆ ਦੀ ਰੇਤ ਵਿੱਚੋਂ ਸੋਨਾ, ਯੂਸਫ਼ਜ਼ਈ ਦੀਆਂ ਪਹਾੜੀਆਂ ਵਿੱਚੋਂ ਲੋਹਾ, ਚਤਰਾਲ ਦੇ ਇਲਾਕੇ ਵਿੱਚੋਂ ਹੜਤਾਲ, ਕੋਹਾਟ ਦੇ ਲਾਗਿਓਂ ਲੂਣ ਤੇ

ਫਟਕੜੀ ਅਤੇ ਇਲਾਕਾ ਸ਼ੈਰਾਨੀ ਵਿੱਚੋਂ ਮਿੱਟੀ ਦਾ ਤੇਲ ਵੀ ਨਿਕਲਦਾ ਹੈ।

ਇਸ ਸੂਬੇ ਵਿਚ ਗਰਮ ਸਰਦ ਮੁਲਕਾਂ ਦੇ ਸਭ ਜਾਨਵਰ ਪਾਏ ਜਾਂਦੇ ਹਨ; ਜਿਹਾ ਕਿ–ਗਊ, ਮਹਿੰ, ਘੋੜਾ, ਖੋਤਾ, ਖੱਚਰ, ਊਠ, ਭੇਡਾਂ, ਬੱਕਰੀਆਂ, ਦੁੰਬੇ ਤੇ ਕੁੱਤੇ ਬਿਲੀਆਂ ਆਦਿਕ ਘਰੋਗੀ ਜਾਨਵਰ ਵੀ ਪਾਲੇ ਜਾਂਦੇ ਹਨ ਅਤੇ ਜੰਗਲਾਂ ਵਿਚ ਸ਼ੇਰ, ਚਿੱਤਰਾ, ਰਿੱਛ, ਗਿੱਦੜ, ਲੂੰਬੜ, ਹਰਨ ਤੇ ਸਹੇ ਵੀ ਬਹੁਤ ਮਿਲਦੇ ਹਨ।

**ਆਵਾ-ਜਾਈ ਦੇ ਵਸੀਲੇ**–ਇਹ ਸਾਰਾ ਇਲਾਕਾ ਪਹਾੜਾਂ ਤੇ ਨਦੀਆਂ ਨਾਲਿਆਂ ਨਾਲ ਭਰਪੂਰ ਹੈ; ਇਸ ਲਈ ਏਥੇ ਸੜਕਾਂ ਸੌਖੀ ਤਰ੍ਹਾਂ ਨਹੀਂ ਬਣ ਸੱਕਦੀਆਂ ਤੇ ਲੋਕੀਂ ਭਾਰ-ਬਰਦਾਰੀ ਦਾ ਕੰਮ ਊਠਾਂ ਤੇ ਖੱਚਰਾਂ ਆਦ ਤੋਂ ਲੈਂਦੇ ਹਨ। ਪਰ ਸਰਕਾਰ ਅੰਗਰੇਜ਼ੀ ਨੇ ਪੱਛਮੀ ਹਮਲਿਆਂ ਦੀ ਰੋਕ-ਥਾਮ ਲਈ ਥਾਂ ਥਾਂ ਫ਼ੌਜੀ ਚੌਕੀਆਂ ਤੇ ਛਾਉਣੀਆਂ ਪਾ ਦਿੱਤੀਆਂ ਹਨ ਅਤੇ ਫ਼ੌਜੀ ਲੋੜਾਂ ਨੂੰ ਝੱਟ-ਪੱਟ ਪੂਰਾ ਕਰਨ ਲਈ ਹਰ ਪਾਸੇ ਪੱਕੀਆਂ ਸੜਕਾਂ ਤੇ ਕੁਝਕੁ ਰੇਲ ਦੀਆਂ ਸੜਕਾਂ ਵੀ ਬਣਾਈਆਂ ਹੋਈਆਂ ਹਨ; ਇਸ ਲਈ ਆਵਾ-ਜਾਈ ਬੜੀ ਸੌਖੀ ਹੋ ਗਈ ਹੈ ਤੇ ਵੱਡੇ ਵੱਡੇ ਸ਼ਹਿਰਾਂ ਤੇ ਜ਼ਰੂਰੀ ਥਾਵਾਂ ਦਾ ਵਪਾਰ ਵੀ ਵਧ ਗਿਆ ਹੈ।

**ਰੇਲ ਦੀਆਂ ਸੜਕਾਂ**–ਇਸ ਸੂਬੇ ਵਿਚ 'ਨਾਰਥ ਵੈਸਟਰਨ ਰੇਲਵੇ' ਦੀਆਂ ਹੀ ਸ਼ਾਖ਼ਾਂ ਹਨ, ਜਿਨ੍ਹਾਂ ਵਿੱਚੋਂ ਦੋ ਵੱਡੀਆਂ ਤੇ ਤਿੰਨ ਚਾਰ ਛੋਟੀਆਂ ਲਾਈਨਾਂ ਹਨ; ਜਿਹਾ ਕਿ:–

(੧) ਵੱਡੀ ਲਾਈਨਲਾਹੌਰ ਤੋਂ ਪਿਸ਼ੌਰ ਜਾਣ ਵਾਲੀ-ਇਸ ਉੱਤੇ ਪੰਜਾਬ ਦਾ ਅੰਤਲਾ ਸਟੇਸ਼ਨ 'ਅਟਕ' ਹੈ ਤੇ ਸਰਹੱਦੀ ਸੂਬੇ ਦੇ ਮਸ਼ਹੂਰ ਸਟੇਸ਼ਨ ਏਹ ਹਨ:- ਖ਼ੈਰਾਬਾਦ, ਅਕੋੜਾ ਖਟਕ, ਨੌਸ਼ਹਿਰਾ, ਪਿਸ਼ੌਰ ਸ਼ਹਿਰ, ਪਿਸ਼ੌਰ ਛਾਉਣੀ, ਜਮਰੋਦ, ਲੰਡੀ ਕੋਤਲ ਤੇ ਲੰਡੀ ਖ਼ਾਨਾ।

(੨) ਵੱਡੀ ਲਾਈਨ ਰਾਵਲਪਿੰਡੀ ਤੋਂ ਅਗਲੇ ਸਟੇਸ਼ਨ ਗੋਲੜਾ ਜੰਕਸ਼ਨ' ਤੋਂ ਕੋਹਾਟ ਛਾਉਣੀ ਵੱਲ ਜਾਣ ਵਾਲੀ-ਇਸ ਉੱਤੇ ਪੰਜਾਬ ਦਾ ਅੰਤਲਾ ਸਟੇਸ਼ਨ 'ਜੰਡ' ਤੇ ਸਰਹੱਦੀ ਸੂਬੇ ਦਾ ਪਹਿਲਾ ਸਟੇਸ਼ਨ 'ਨਕਬੰਦ' ਹੈ। ਇਸ ਉੱਤੇ ਕੋਹਾਟ ਛਾਉਣੀ, ਹੰਗੂ ਤੇ ਥਲ ਮਸ਼ਹੂਰ ਸਟੇਸ਼ਨ ਹਨ।

(੩) ਬ੍ਰਾਂਚ ਲਾਈਨ ਨੌਸ਼ਹਿਰਾ ਤੋਂ ਦਰਗਈ ਤਕ-ਇਹ ਲਾਈਨ ੪੧ ਕੁ ਮੀਲ ਲੰਮੀ ਹੈ, ਜਿਸ ਪੁਰ ਰਾਹ ਵਿਚ ਕਾਬਲ ਰਿਵਰ, ਰਿਸਾਲਪੁਰ ਛਾਉਣੀ, ਮਰਦਾਨ, ਤ਼ਖ਼ਤ ਬਾਹੀ ਤੇ ਹਥਿਆਨ ਆਦਿਕ ਮਸ਼ਹੂਰ ਸਟੇਸ਼ਨ ਹਨ।

(੪) ਬ੍ਰਾਂਚ ਲਾਈਨ ਟੈਕਸਿਲਾ ਤੋਂ ਹਵੇਲੀਆਂ ਤਕ-ਇਹ ਲਾਈਨ ਜ਼ਿਲਾ ਹਜ਼ਾਰਾ ਵਿਚ ਹੈ ਤੇ ਇਸ ਦੇ ਮਸ਼ਹੂਰ ਸਟੇਸ਼ਨ ਉਸਮਾਨ ਖਟੜ, ਕੋਟ ਨਜੀਬੁਲਾ, ਹਰੀਪੁਰ ਹਜ਼ਾਰਾ, ਬਾਲਢੇਰ ਤੇ ਹਵੇਲੀਆਂ ਹਨ।

(੫) ਬ੍ਰਾਂਚ ਲਾਈਨ ਕਾਲਾ ਬਾਗ਼ ਤੋਂ ਬੰਨੂੰ ਤਕ-ਇਸ ਪੁਰ 'ਈਸਾ ਖ਼ੇਲ', 'ਲੱਕੀ ਮਰਵਤ' ਤੇ 'ਬੰਨੂੰ' ਮਸ਼ਹੂਰ ਸਟੇਸ਼ਨ ਹਨ।

(੬) ਬ੍ਰਾਂਚ ਲਾਈਨ ਲੱਕੀ ਮਰਵਤ ਤੋਂ ਮਨਜ਼ਈ ਤਕ-ਇਸ ਪੁਰ 'ਟਾਂਕ' ਤੇ 'ਮਨਜ਼ਈ' ਦੋ ਮਸ਼ਹੂਰ ਸਟੇਸ਼ਨ ਹਨ।

**ਵਪਾਰ**—ਇਸ ਸੂਬੇ ਦਾ ਵਪਾਰ ਅਫ਼ਗਾਨਿਸਤਾਨ ਤੇ ਪੰਜਾਬ ਨਾਲ ਹੁੰਦਾ ਹੈ। ਅਫ਼ਗਾਨਿਸਤਾਨ ਤੋਂ ਬਦਾਮ, ਸੌਗੀ, ਪਿਸਤਾ, ਅਨਾਰ, ਸਰਦੇ, ਹਿੰਗ, ਪੋਸਤੀਨਾਂ, ਲੋਈਆਂ, ਪੱਟੂ ਤੇ ਗ਼ਲੀਚੇ ਆਦ ਆਉਂਦੇ ਹਨ, ਅਤੇ ਪੰਜਾਬ ਵੱਲੋਂ ਸੂਤੀ ਕਪੜਾ, ਚਾਹ, ਖੰਡ, ਮਸ਼ੀਨਾਂ ਤੇ ਅੰਗਰੇਜ਼ੀ ਦਵਾਈਆਂ ਆਦ ਆਉਂਦੀਆਂ ਹਨ। ਏਥੋਂ ਅਫ਼ਗਾਨਿਸਤਾਨ ਵੱਲੋਂ ਆਈਆਂ ਚੀਜ਼ਾਂ ਤੇ ਗੁੜ ਪੰਜਾਬ ਵਿਚ ਭੇਜਿਆ ਜਾਂਦਾ ਹੈ ਤੇ ਪੰਜਾਬ ਦੀਆਂ ਚੀਜ਼ਾਂ ਅਫ਼ਗਾਨਿਸਤਾਨ ਵੱਲ।

**ਰਾਜ ਪਰਬੰਧ**—ਇਸ ਸੂਬੇ ਦਾ ਸਭ ਤੋਂ ਵੱਡਾ ਹਾਕਮ ਗਵਰਨਰ ਹੈ। ਪੰਜਾਬ ਦੀ ਤਰ੍ਹਾਂ ਇੱਥੇ ਵੀ ਕਾਨੂੰਨ-ਘੜਨੀ ਤੇ ਪਰਬੰਧਕ ਦੋਵੇਂ ਕੌਂਸਲਾਂ ਹਨ। ਪਰਬੰਧ ਦੀ ਸੌਖਿਆਈ ਲਈ ਇਹਨੂੰ ਕਮਿਸ਼ਨਰੀਆਂ, ਜ਼ਿਲਿਆਂ ਤੇ ਤਹਿਸੀਲਾਂ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਦੇ ਨਾਉਂ ਏਹ ਹਨ:—

| ਕਮਿਸ਼ਨਰੀ | ਜ਼ਿਲੇ | ਤਹਿਸੀਲਾਂ |
|---|---|---|
| ਪਿਸ਼ੌਰ | ਪਿਸ਼ੌਰ | ਪਿਸ਼ੌਰ, ਚਾਰਸਦਾ, ਨੌਸ਼ਹਿਰਾ। |
| | ਮਰਦਾਨ | ਮਰਦਾਨ, ਸਵਾਬੀ। |
| | ਹਜ਼ਾਰਾ | ਐਬਟਾਬਾਦ, ਹਰੀਪੁਰ, ਮਾਨਸਿਹਰਾ। |
| | ਕੋਹਾਟ | ਕੋਹਾਟ, ਹੰਗੂ, ਟੇਰੀ। |
| ਡੇਰਾ ਜਾਤ | ਬੰਨੂੰ | ਬੰਨੂੰ, ਲੱਕੀ ਮਰਵਤ। |
| | ਡੇਰਾਇਸਮਾਈਲਖਾਂ | ਡੇਰਾ ਇਸਮਾਈਲ ਖ਼ਾਂ, ਕਲਾਚੀ, ਟਾਂਕ। |

ਏਜੰਸੀਆਂ ਦਾ ਪਰਬੰਧ 'ਪੋਲਿਟੀਕਲ ਏਜੰਟਾਂ ਦੇ ਸਪੁਰਦ ਹੈ, ਜੋ ਸਿੱਧੇ ਸਰਕਾਰ ਹਿੰਦ ਦੇ ਪੋਲਿਟੀਕਲ ਮਹਿਕਮੇ ਦੇ ਮਾਤਹਿਤ ਹਨ ਅਤੇ ਆਪੋ ਆਪਣੇ ਇਲਾਕੇ ਵਿਚ ਹਰ ਤਰ੍ਹਾਂ ਸ਼ਾਂਤੀ ਤੇ ਅਮਨ ਰੱਖਣ ਦੇ ਜ਼ਿੰਮੇਵਾਰ ਹਨ।

ਜਿਸ ਥਾਂ ਕਿਸੇ ਏਜੰਸੀ ਦਾ ਪੋਲਿਟੀਕਲ ਏਜੰਟ ਰਹਿੰਦਾ ਹੋਵੇ, ਉਸ ਥਾਂ ਨੂੰ ਏਜੰਸੀ ਦਾ 'ਸਦਰ ਮੁਕਾਮ' ਜਾਂ 'ਮੁੱਖ ਅਸਥਾਨ' ਆਖਦੇ ਹਨ; ਜਿਹਾ ਕਿ—

| ਨੰ: | ਏਜੰਸੀ ਦਾ ਨਾਂ | ਮੁੱਖ ਅਸਥਾਨ |
|---|---|---|
| (੧) | ਚਤਰਾਲ | ਮਾਲਾਕੰਡ |
| (੨) | ਖ਼ੈਬਰ | ਜਮਰੋਦ |
| (੩) | ਕੁੱਰਮ | ਪਾੜਾ ਚਨਾਰ |
| (੪) | ਉੱਤਰੀ ਵਜ਼ੀਰਿਸਤਾਨ ਜਾਂ ਟੋਚੀ | ਮੀਰਾਂ ਸ਼ਾਹ |
| (੫) | ਦੱਖਣੀ ਵਜ਼ੀਰਿਸਤਾਨ | ਵਾਨੋ |

**ਮਸ਼ਹੂਰ ਸ਼ਹਿਰ**—ਇਸ ਸੂਬੇ ਵਿਚ ਮਸ਼ਹੂਰ ਸ਼ਹਿਰ ਤੇ ਕਸਬੇ ਓਹੀਓ ਹਨ, ਜੋ ਜ਼ਿਲਿਆਂ, ਤਹਿਸੀਲਾਂ ਤੇ ਏਜੰਸੀਆਂ ਦੇ ਮੁੱਖ ਅਸਥਾਨ ਹਨ ਜਾਂ ਦੱਰਿਆਂ ਦੇ ਮੂਹਰੇ ਛਾਉਣੀਆਂ ਪਾਉਣ ਲਈ ਵਸਾਏ ਗਏ ਹਨ। ਏਹਨਾਂ ਸਾਰੀਆਂ ਥਾਵਾਂ ਦਾ ਖੁੱਲ੍ਹਾ ਵਰਣਨ ਪਿੱਛੇ ਹੋ ਚੁੱਕਾ ਹੈ ਤੇ ਸੰਖੇਪ ਮਾਤਰ ਮੁੜ ਹੇਠਾਂ ਲਿਖਿਆ ਜਾਂਦਾ ਹੈ:—

**ਪਿਸ਼ੌਰ**—ਇਹ ਸੂਬੇ ਦੀ ਰਾਜਧਾਨੀ, ਜ਼ਿਲੇ ਦਾ ਮੁੱਖ ਅਸਥਾਨ, ਦੱਰਾ ਖ਼ੈਬਰ ਦੇ ਸਿਰੇ ਪੁਰ ਮਸ਼ਹੂਰ ਛਾਉਣੀ ਤੇ ਵਪਾਰ ਦਾ ਸਭ ਤੋਂ ਵੱਡਾ ਕੇਂਦਰ ਹੈ। ਪਿਸ਼ੌਰੀ ਲੂੰਗੀਆਂ,

ਕੁੱਲੇ, ਪੱਖੀਆਂ, ਜੁੱਤੀਆਂ, ਮਿੱਟੀ ਦੇ ਭਾਂਡੇ ਤੇ ਸਫ਼ਾਂ ਬਹੁਤ ਮਸ਼ਹੂਰ ਹਨ। ਇੱਥੇ ਤਿਲੇ ਦਾ ਕੰਮ ਬਹੁਤ ਚੰਗਾ ਹੁੰਦਾ ਹੈ।

**ਚਾਰਸੱਦਾ**—ਇਹ ਸਵਾਤ ਦਰਿਆ ਦੇ ਕੰਢੇ ਪੁਰ ਤਹਿਸੀਲ ਦਾ ਮੁੱਖ ਅਸਥਾਨ ਤੇ ਇਮਾਰਤੀ ਲਕੜਾਂ ਦੀ ਮੰਡੀ ਹੈ।

**ਨੌਸ਼ਹਿਰਾ**—ਇਹ ਕਾਬਲ ਦਰਿਆ ਦੇ ਕੰਢੇ ਪੁਰ ਤਹਿਸੀਲ ਦਾ ਮੁੱਖ ਅਸਥਾਨ, ਛਾਉਣੀ, ਰੇਲ ਦਾ ਸਟੇਸ਼ਨ, ਵਪਾਰ ਦਾ ਕੇਂਦਰ ਤੇ ਇਮਾਰਤੀ ਲਕੜਾਂ ਦੀ ਮੰਡੀ ਹੈ।

**ਚਰਾਟ**—ਇਹ ਠੰਢਾ ਅਸਥਾਨ ਤੇ ਗਰਮੀਆਂ ਵਿਚ ਜ਼ਿਲਾ ਪਿਸ਼ੌਰ ਦਾ ਸਦਰ ਮੁਕਾਮ ਹੈ।

**ਮਰਦਾਨ**—ਇਹ ਜ਼ਿਲੇ ਦਾ ਮੁੱਖ ਅਸਥਾਨ, ਛਾਉਣੀ ਤੇ ਰੇਲ ਦਾ ਸਟੇਸ਼ਨ ਹੈ।

**ਹੋਤੀ**—ਇਹ ਵਪਾਰ ਦੀ ਮੰਡੀ ਹੈ। ਇਲਾਕਾ ਬੋਨੇਰ ਤੇ ਬਾਜੌੜ ਦਾ ਬਹੁਤਾ ਵਪਾਰ ਇੱਸੇ ਮੰਡੀ ਰਾਹੀਂ ਹੁੰਦਾ ਹੈ।

**ਐਬਟਾਬਾਦ**—ਇਹ ਜ਼ਿਲਾ ਹਜ਼ਾਰਾ ਦਾ ਮੁੱਖ ਅਸਥਾਨ ਤੇ ਛਾਉਣੀ ਹੈ। ਇਸ ਦੇ ਲਾਗੇ ਹੀ 'ਨਥਿਆ ਗਲੀ' ਅਰੋਗਤਾ-ਦਾਇਕ ਅਸਥਾਨ ਹੈ, ਜਿੱਥੇ ਗਰਮੀਆਂ ਵਿਚ ਸੂਬਾ ਸਰਹੱਦ ਦੇ ਗਵਰਨਰ ਸਾਹਿਬ ਰਹਿੰਦੇ ਹਨ।

**ਹਰੀ ਪੁਰ**—ਇਹ ਤਹਿਸੀਲ ਦਾ ਮੁੱਖ ਅਸਥਾਨ ਹੈ। ਸੰਨ ੧੮੨੧ ਈ: ਵਿਚ ਸਰਦਾਰ ਹਰੀ ਸਿੰਘ ਨਲਵੇ

ਨੇ ਇਹਨੂੰ ਵਸਾਇਆ ਸੀ। ਇਸ ਦੇ ਚਵ੍ਹੀਂ ਪਾਸੀਂ ਫਲਦਾਰ ਰੁੱਖਾਂ ਦੇ ਬਾਗ਼ ਹਨ ਤੇ ਅੰਦਰ ਗਲੀਆਂ ਬਜ਼ਾਰਾਂ ਵਿਚ ਪਾਣੀ ਦੇ ਕੱਠੇ (ਛੋਟੇ ਨਾਲੇ) ਵਗ ਰਹੇ ਹਨ। ਇੱਥੋਂ ਦੀ ਖੁਰਮਾਣੀ ਬਹੁਤ ਸੁਆਦੀ ਹੁੰਦੀ ਹੈ।

**ਮਾਨਸਿਹਰਾ**-ਇਹ ਤਹਿਸੀਲ ਦਾ ਮੁੱਖ ਅਸਥਾਨ ਤੇ ਕਸ਼ਮੀਰ ਤੋਂ ਐਬਟਾਬਾਦ ਵੱਲ ਆਉਣ ਵਾਲੀ ਸੜਕ ਪੁਰ ਵਾਕਿਆ ਹੈ। ਇੱਥੇ ਲੂਣ, ਘਿਉ ਤੇ ਵਲਾਇਤੀ ਕਪੜੇ ਦਾ ਵਪਾਰ ਬਹੁਤ ਹੁੰਦਾ ਹੈ।

**ਕੋਹਾਟ**-ਇਹ ਦੱਰਾ ਕੁੱਰਮ ਦੇ ਸਿਰੇ ਪੁਰ ਛਾਉਣੀ, ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਵਪਾਰ ਦੀ ਮੰਡੀ ਹੈ। ਇਸ ਦੇ ਲਾਗੇ ਲੂਣ ਤੇ ਫਟਕੜੀ ਦੀ ਖਾਣ ਹੈ। ਇੱਥੋਂ ਦਾ ਵਾਣ, ਸਫ਼ਾਂ ਤੇ ਲੁੰਗੀਆਂ ਬਹੁਤ ਮਸ਼ਹੂਰ ਹਨ।

**ਹੰਗੂ**-ਇਹ ਤਹਿਸੀਲ ਦਾ ਮੁੱਖ ਅਸਥਾਨ ਤੇ ਸੁਲੇਮਾਨ ਪਰਬਤ ਦੇ ਦਾਮਨ ਵਿਚ ਵਾਕਿਆ ਹੈ। ਇੱਥੇ ਪਾਣੀ ਦੇ ਸੋਮੇ ਤੇ ਬਾਗ਼-ਬਗੀਚੇ ਬਹੁਤ ਹਨ। 'ਸਾਮਾਨਾ' ਨਾਮੇ ਮਸ਼ਹੂਰ ਪਹਾੜ, ਜਿੱਥੇ ਅੰਗਰੇਜ਼ ਲੋਕ ਗਰਮੀਆਂ ਬਿਤਾਉਂਦੇ ਹਨ, ਇਸ ਦੇ ਨੇੜੇ ਹੀ ਹੈ।

**ਬੰਨੂ**-ਦੱਰਾ ਟੋਚੀ ਦੇ ਸਿਰੇ ਪੁਰ ਛਾਉਣੀ, ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਵਪਾਰ ਦੀ ਮੰਡੀ ਹੈ।

**ਲੱਕੀ ਮਰਵਤ**-ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਹੈ ਤੇ ਵਪਾਰ ਦੀ ਮੰਡੀ ਹੈ।

**ਡੇਰਾ ਇਸਮਾਈਲ ਖ਼ਾਨ**–ਦੱਰਾ ਗੋਮਲ ਦੇ ਸਿਰੇ ਪੁਰ ਛਾਉਣੀ, ਜ਼ਿਲੇ ਦਾ ਮੁੱਖ ਅਸਥਾਨ ਤੇ ਵਪਾਰ ਦੀ ਮੰਡੀ ਹੈ।

**ਕਲਾਚੀ**–ਤਹਸੀਲ ਦਾ ਮੁੱਖ ਅਸਥਾਨ ਹੈ। ਇੱਥੇ ਲਕੜੀ ਦਾ ਕੰਮ ਬਹੁਤ ਚੰਗਾ ਹੁੰਦਾ ਹੈ ਤੇ ਇੱਥੋਂ ਦੇ ਖ਼ਰਬੂਜ਼ੇ ਮਸ਼ਹੂਰ ਹਨ।

**ਟਾਂਕ**–ਤਹਿਸੀਲ ਦਾ ਮੁੱਖ ਅਸਥਾਨ ਤੇ ਵਪਾਰ ਦੀ ਮੰਡੀ ਹੈ। ਇੱਥੋਂ ਦੀਆਂ ਖਜੂਰਾਂ ਤੇ ਅਨਾਰ ਮਸ਼ਹੂਰ ਹਨ।

**ਚਤਰਾਲ**–ਇਹ ਇੱਸੇ ਨਾਮ ਦੇ ਦਰਿਆ ਦੇ ਕੰਢੇ ਪੁਰ ਆਬਾਦ ਹੈ ਤੇ ਮਸ਼ਹੂਰ ਛਾਉਣੀ ਹੈ। ਮਿਹਤਰ (ਨਵਾਬ) ਚਤਰਾਲ ਇੱਥੇ ਹੀ ਰਹਿੰਦਾ ਹੈ।

**ਮਾਲਾਕੰਡ**–ਚਤਰਾਲ ਦੀ ਏਜੰਸੀ ਦਾ ਮੁੱਖ ਅਸਥਾਨ ਤੇ ਦੱਰਾ ਮਾਲਾਕੰਡ ਦੀ ਰਾਖੀ ਕਰਨ ਵਾਲੀ ਛਾਉਣੀ ਹੈ।

## ਪ੍ਰਸ਼ਨ

੧. ਸਰਹੱਦੀ ਸੂਬੇ ਵਿਚ ਕਿਹੜੇ ਕਿਹੜੇ ਇਲਾਕੇ ਸ਼ਾਮਲ ਹਨ?

੨. ਇਸ ਸੂਬੇ ਦੀ ਜ਼ਮੀਨ ਤੇ ਆਬ-ਹਵਾ ਕਿਹੋ ਜਿਹੀ ਹੈ?

੩. ਕੀ ਕਾਰਨ ਹੈ ਕਿ ਇਸ ਸੂਬੇ ਵਿਚ ਛਾਉਣੀਆਂ ਬਹੁਤ ਹਨ?

੪. ਇਸ ਸੂਬੇ ਵਿਚ ਭੇਡਾਂ-ਬੱਕਰੀਆਂ ਬਹੁਤ ਪਾਲੀਆਂ ਜਾਂਦੀਆਂ ਹਨ, ਇਸ ਦਾ ਕੀ ਕਾਰਨ ਹੈ?

੫. ਦੱਸੋ, ਹੇਠਾਂ ਲਿਖੇ ਕੀ, ਕਿੱਥੇ ਤੇ ਕਿਉਂ ਮਸ਼ਹੂਰ ਹਨ:–
ਲੁੰਡਾ, ਕੁਨ੍ਹਾਰ, ਸੁਲੇਮਾਨ, ਕੋਹਾਟ, ਬੰਨੂੰ, ਐਬਟਾਬਾਦ, ਚਰਾਟ, ਨਥਿਆ ਗਲੀ, ਖ਼ੈਬਰ, ਮਾਲਾਕੰਡ, ਸਾਮਾਨਾ, ਹੰਗੂ।

# ੨੭. ਪੰਜਾਬ ਦਾ ਵਰਣਨ ਜ਼ਿਲੇਵਾਰ

**ਕਮਿਸ਼ਨਰੀ ਅੰਬਾਲਾ**—ਇਸ ਕਮਿਸ਼ਨਰੀ ਵਿਚ ਛੇ ਜ਼ਿਲੇ ਹਨ, ਜਿਨ੍ਹਾਂ ਵਿੱਚੋਂ ਹਿਸਾਰ ਦਾ ਜ਼ਿਲਾ ਰੇਤਲਾ, ਸ਼ਿਮਲੇ ਦਾ ਜ਼ਿਲਾ ਪਹਾੜੀ ਤੇ ਬਾਕੀ ਦਾ ਹਿੱਸਾ ਮਦਾਨ ਹੈ। ਵਰਖਾ ਕਾਫ਼ੀ ਤੇ ਕਣਕ, ਛੋਲੇ, ਮਕਈ, ਕਪਾਹ ਆਦ ਦੀ ਪੈਦਾਵਾਰ ਬਹੁਤ ਹੁੰਦੀ ਹੈ। ਵੱਸੋਂ ਬਹੁਤ ਹੈ ਤੇ ਆਵਾਜਾਣੀ ਦੇ ਵਸੀਲੇ ਬੜੇ ਸੌਖੇ ਹਨ।

**(੧) ਜ਼ਿਲਾ ਹਿਸਾਰ**—ਇਸ ਜ਼ਿਲੇ ਵਿਚ ਵਰਖਾ ਘੱਟ ਹੁੰਦੀ ਹੈ, ਆਬ-ਹਵਾ ਖ਼ੁਸ਼ਕ ਹੈ, ਜ਼ਮੀਨ ਰੇਤਲੀ ਤੇ ਖੂਹ ਬਹੁਤ ਡੂੰਘੇ ਹਨ; ਪਰ ਘਾਹ ਬਹੁਤ ਹੁੰਦਾ ਹੈ, ਇਸ ਲਈ ਇੱਥੇ ਗਊਆਂ, ਬਲਦ ਤੇ ਮਹੀਆਂ ਚੰਗੀਆਂ ਹੁੰਦੀਆਂ ਹਨ। ਇਸ ਜ਼ਿਲੇ ਦੇ ਮਸ਼ਹੂਰ ਕਸਬੇ ਏਹ ਹਨ:—

ਹਿਸਾਰ—ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਅਨਾਜ ਦੀ ਮੰਡੀ ਹੈ। ਇੱਥੇ ਇਕ ਸਰਕਾਰੀ ਚਰਾਂਦ ਹੈ, ਜਿਸ ਵਿਚ ਖ਼ਾਸ ਨਸਲ ਦੀਆਂ ਗਊਆਂ ਤੇ ਬਲਦ ਪਾਲਣ ਦਾ ਉਚੇਚਾ ਪਰਬੰਧ ਹੈ। ਇੱਥੋਂ ਹੀ ਫ਼ੌਜੀ ਡੇਰੀ ਫ਼ਾਰਮਾਂ ਤੇ ਪੰਜਾਬ ਦੇ ਹੋਰਨਾਂ ਇਲਾਕਿਆਂ ਵਿਚ ਸਾਨ੍ਹ ਭੇਜੇ ਜਾਂਦੇ ਹਨ।

ਭਿਵਾਨੀ—ਇਹ ਵਪਾਰ ਦੀ ਮੰਡੀ ਹੈ। ਇੱਥੇ ਪਿਤਲ ਤੇ ਕਾਂਸੀ ਦੇ ਭਾਂਡੇ ਵੀ ਬਣਦੇ ਹਨ।

ਹਾਂਸੀ-ਇਹ ਬਹੁਤ ਪੁਰਾਣਾ ਕਸਬਾ ਹੈ। ਇੱਥੇ ਥਾਂ ਥਾਂ ਪੁਰਾਣੀਆਂ ਇਮਾਰਤਾਂ ਦੇ ਖੋਲ੍ਹੇ ਪਏ ਹਨ ਤੇ ਕਪਾਹ ਦੇ ਕਾਰਖ਼ਾਨੇ ਬਹੁਤ ਹਨ।

ਫ਼ਤਹ ਆਬਾਦ-ਇਹਨੂੰ ਫ਼ੀਰੋਜ਼ਸ਼ਾਹ ਨੇ ਆਬਾਦ ਕੀਤਾ ਸੀ। ਇਸ ਵਿਚ ਪੱਥਰ ਦੀ ਲਾਠ ਹੁਣ ਤਕ ਮੌਜੂਦ ਹੈ।

**(੨) ਜ਼ਿਲਾ ਰੁਹਤਕ**-ਇਸ ਜ਼ਿਲੇ ਦਾ ਪੱਛਮੀ ਤੇ ਦੱਖਣੀ ਹਿੱਸਾ ਰੇਤਲਾ ਹੈ। ਤਹਿਸੀਲ ਰੁਹਤਕ ਨੂੰ ਨਹਿਰ ਜਮਨ ਪੱਛਮੀ ਸਿੰਜਦੀ ਹੈ। ਇੱਥੇ ਜਾਟ ਤੇ ਗੌੜ ਬ੍ਰਹਮਣ ਮਸ਼ਹੂਰ ਕਿਰਸਾਣ ਹਨ। ਕਣਕ, ਗੰਨੇ ਤੇ ਕਪਾਹ ਦੀ ਪੈਦਾਵਾਰ ਬਹੁਤ ਹੁੰਦੀ ਹੈ। ਮਸ਼ਹੂਰ ਕਸਬੇ ਇਹ ਹਨ:-

ਰੁਹਤਕ-ਪੁਰਾਣਾ ਸ਼ਹਿਰ ਤੇ ਜ਼ਿਲੇ ਦਾ ਮੁੱਖ ਅਸਥਾਨ ਹੈ। ਇੱਥੇ 'ਗਊ-ਕਰਨ' ਨਾਮੇ ਇਕ ਤਲਾ ਹਿੰਦੂਆਂ ਦਾ ਤੀਰਥ ਹੈ। ਇਸ ਸ਼ਹਿਰ ਵਿਚ ਪਗੜੀਆਂ, ਲਕੜੀ ਦੀਆਂ ਚੀਜ਼ਾਂ ਤੇ ਰੇਓੜੀਆਂ ਬੜੀਆਂ ਚੰਗੀਆਂ ਬਣਦੀਆਂ ਹਨ।

ਕਲਾਨੌਰ-ਇੱਥੇ ਚਮੜੇ ਦੀਆਂ ਚੀਜ਼ਾਂ ਤੇ ਕਾਠੀਆਂ ਆਦਿਕ ਚੰਗੀਆਂ ਬਣਦੀਆਂ ਹਨ।

ਝੱਜਰ-ਇੱਥੇ ਕਪੜੇ ਰੰਗਣ ਦਾ ਕੰਮ ਚੰਗਾ ਹੁੰਦਾ ਹੈ ਤੇ ਮਿੱਟੀ ਦੇ ਭਾਂਡੇ ਬਹੁਤ ਸੋਹਣੇ ਬਣਦੇ ਹਨ।

ਸੋਨੀਪਤ-ਇਹ ਅਨਾਜ ਦੀ ਮੰਡੀ ਹੈ। ਇੱਥੇ ਕਪਾਹ ਵੇਲਣ ਤੇ ਖੰਡ ਬਣਾਉਣ ਦੇ ਕਾਰਖ਼ਾਨੇ ਹਨ।

**(੩) ਜ਼ਿਲਾ ਗੁੜਗਾਉਂ**-ਇਸ ਜ਼ਿਲੇ ਦੀ ਜ਼ਮੀਨ ਨਾ-ਹਮਵਾਰ ਹੈ। ਤਹਿਸੀਲ ਫੀਰੋਜ਼ਪੁਰ ਝਿਰਕਾ ਪਥਰੇਲੀ ਹੈ।

ਵਰਖਾ ਘੱਟ ਹੁੰਦੀ ਹੈ। ਲੋਕ ਖੂਹਾਂ ਤੇ ਚਰਸਿਆਂ ਨਾਲ ਆਬਪਾਸ਼ੀ ਕਰਦੇ ਹਨ। ਮਸ਼ਹੂਰ ਕਸਬੇ ਏਹ ਹਨ:-

ਗੁੜਗਾਉਂ- ਜ਼ਿਲੇ ਦਾ ਮੁੱਖ ਅਸਥਾਨ ਤੇ ਪਾਂਡਵਾਂ ਦੇ ਵੇਲੇ ਦਾ ਬਹੁਤ ਪੁਰਾਣਾ ਕਸਬਾ ਹੈ। ਇੱਥੇ ਉਸ ਵੇਲੇ ਦਾ ਇਕ ਤਲਾ ਹੈ,ਜਿੱਥੇ ਹਰ ਸਾਲ ਬੜਾ ਭਾਰੀ ਮੇਲਾ ਲੱਗਦਾ ਹੈ।

ਰੇਵਾੜੀ-ਰੇਲ ਦਾ ਜੰਕਸ਼ਨ ਸਟੇਸ਼ਨ ਤੇ ਵਪਾਰ ਕਰਕੇ ਬਹੁਤ ਮਸ਼ਹੂਰ ਕਸਬਾ ਹੈ। ਇੱਥੇ ਕਾਂਸੀ-ਪਿੱਤਲ ਦੇ ਭਾਂਡੇ ਬਹੁਤ ਚੰਗੇ ਬਣਦੇ ਹਨ।

**(੪) ਜ਼ਿਲਾ ਕਰਨਾਲ**-ਇਸ ਜ਼ਿਲੇ ਦੇ ਪੂਰਬੀ ਹਿੱਸੇ ਵਿਚ ਮੀਂਹ ਕਾਫ਼ੀ ਹੁੰਦਾ ਹੈ, ਪਰ ਪੱਛਮੀ ਤੇ ਦੱਖਣੀ ਹਿੱਸਿਆਂ ਵਿਚ ਘੱਟ। ਇਸ ਜ਼ਿਲੇ ਵਿਚ ਘਾਹ ਦੀ ਬਹੁਤਾਤ ਹੈ; ਇਸ ਲਈ ਇੱਥੇ ਗਊਆਂ-ਮਹੀਆਂ ਬਹੁਤ ਪਾਲੀਆਂ ਜਾਂਦੀਆਂ ਹਨ, ਜਿਨ੍ਹਾਂ ਦਾ ਘਿਉ ਤੇ ਖਲਾਂ ਬਾਹਰ ਭੇਜੀਆਂ ਜਾਂਦੀਆਂ ਹਨ। ਇਸ ਜ਼ਿਲੇ ਦੇ ਮਸ਼ਹੂਰ ਕਸਬੇ ਏਹ ਹਨ:-

ਕਰਨਾਲ-ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਬਹੁਤ ਪੁਰਾਣਾ ਸ਼ਹਿਰ ਹੈ। ਇੱਥੇ ਕੱਚ ਦੀਆਂ ਚੂੜੀਆਂ ਬਹੁਤ ਬਣਦੀਆਂ ਹਨ ਤੇ ਘਿਉ ਦੀ ਮਸ਼ਹੂਰ ਮੰਡੀ ਹੈ। ਸ਼ਹਿਰ ਦੇ ਲਾਗੇ ਹੀ ਇਕ ਸਰਕਾਰੀ ਚਰਾਂਦ ਹੈ, ਜਿੱਥੇ ਗਊਆਂ ਮਹੀਆਂ ਦੀ ਨਸਲ ਵਧਾਉਣ ਲਈ ਚੰਗਾ ਪਰਬੰਧ ਹੈ।

ਪਾਨੀਪਤ-ਇਹ ਬਹੁਤ ਪੁਰਾਣਾ ਤੇ ਇਤਿਹਾਸਿਕ ਸ਼ਹਿਰ ਹੈ। ਇੱਥੇ ਹਿੰਦੁਸਤਾਨ ਦੀਆਂ ਤਿੰਨ ਮਸ਼ਹੂਰ ਲੜਾਈਆਂ ਹੋਈਆਂ ਹਨ ਅਤੇ ਅੱਜ ਕੱਲ ਕੱਚ ਦੀਆਂ ਚੀਜ਼ਾਂ ਤੇ ਕਾਂਸੀ-ਪਿਤਲ ਦੇ ਭਾਂਡਿਆਂ ਕਰਕੇ ਮਸ਼ਹੂਰ ਹੈ।

ਥਾਨੇਸਰ–ਇਹਨੂੰ 'ਕੁਰੂ-ਕਸ਼ੇਤਰ' ਵੀ ਆਖਦੇ ਹਨ। ਕੌਰਵਾਂ-ਪਾਂਡਵਾਂ ਦੀ ਮਸ਼ਹੂਰ ਲੜਾਈ ਇੱਥੇ ਹੀ ਹੋਈ ਸੀ। ਇੱਥੇ ਇਕ ਮੀਲ ਲੰਮਾ ਤੇ ਅੱਧਾ ਮੀਲ ਚੌੜਾ ਤਲਾ ਹੈ, ਜਿੱਥੇ ਸੂਰਜ-ਗ੍ਰਹਿਣ ਦੇ ਸਮੇਂ ਬੜਾ ਭਾਰੀ ਮੇਲਾ ਲੱਗਦਾ ਹੈ ਤੇ ਦੂਰ ਦੂਰ ਤੋਂ ਹਿੰਦੂ ਲੋਕ ਇਸ਼ਨਾਨ ਕਰਨ ਲਈ ਆਉਂਦੇ ਹਨ।

ਕੈਥਲ–ਇਹ ਘਿਉ ਤੇ ਅਨਾਜ ਦੀ ਬੜੀ ਮਸ਼ਹੂਰ ਮੰਡੀ ਹੈ। ਇੱਥੇ ਕਲਮੀ ਸ਼ੋਰਾ ਤੇ ਨੁਸ਼ਾਦਰ ਤਿਆਰ ਕੀਤਾ ਜਾਂਦਾ ਹੈ। ਲਾਖ ਦੀਆਂ ਚੂੜੀਆਂ ਤੇ ਲਕੜੀ ਦਾ ਰੰਗਦਾਰ ਸਾਮਾਨ (ਮੰਜਿਆਂ ਦੇ ਪਾਵੇ ਆਦਿਕ) ਬਹੁਤ ਵਧੀਆ ਤਿਆਰ ਹੁੰਦਾ ਹੈ।

**(੫) ਜ਼ਿਲਾ ਅੰਬਾਲਾ** ਇਹ ਜ਼ਿਲਾ ਪਹਾੜ ਦੇ ਦਾਮਨ ਵਿਚ ਵਾਕਿਆ ਹੈ; ਇਸ ਲਈ ਇੱਥੇ ਮੀਂਹ ਬਹੁਤ ਪੈਂਦਾ ਹੈ। ਨਹਿਰ ਜਮਨ ਪੱਛਮੀ ਦਾ ਹੈੱਡ 'ਤਾਜੇ ਵਾਲਾ' ਤੇ ਨਹਿਰ 'ਸਰਹੰਦ' ਦਾ ਹੈੱਡ 'ਰੋਪੜ' ਇੱਸੇ ਜ਼ਿਲੇ ਵਿਚ ਹਨ। ਇਸ ਜ਼ਿਲੇ ਵਿਚ ਗੰਨਾ ਤੇ ਅੰਬ ਬਹੁਤ ਹੁੰਦੇ ਹਨ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:–

ਅੰਬਾਲਾ–ਕਮਿਸ਼ਨਰੀ ਤੇ ਜ਼ਿਲੇ ਦਾ ਮੁੱਖ ਅਸਥਾਨ, ਘਾਹ ਤੇ ਅਨਾਜ ਦੀ ਮੰਡੀ, ਰੇਲਾਂ ਦਾ ਜੰਕਸ਼ਨ ਸਟੇਸ਼ਨ ਤੇ ਬੜੀ ਭਾਰੀ ਛਾਉਣੀ ਹੈ। ਇੱਥੇ ਦਰੀਆਂ ਤੇ ਸ਼ੀਸ਼ੇ ਦਾ ਸਾਮਾਨ ਬੜਾ ਵਧੀਆ ਤਿਆਰ ਹੁੰਦਾ ਹੈ, ਨਾਲੇ ਕਪਾਹ ਵੇਲਣ ਤੇ ਆਟਾ ਪੀਹਣ ਦੇ ਕਾਰਖ਼ਾਨੇ ਵੀ ਹਨ।

ਜਗਾਧਰੀ–ਇਹ ਥਾਂ ਕਾਗ਼ਜ਼ ਦੇ ਕਾਰਖ਼ਾਨੇ ਤੇ ਕਾਂਸੀ-ਪਿੱਤਲ ਦੇ ਭਾਂਡਿਆਂ ਕਰਕੇ ਮਸ਼ਹੂਰ ਹੈ

ਰੋਪੜ–ਤਹਿਸੀਲ ਦਾ ਮੁਖ ਅਸਥਾਨ ਹੈ। ਇਸ ਦੇ ਲਾਗਿਓਂ ਸਤਲੁਜ ਦਰਿਆ ਵਿੱਚੋਂ ਨਹਿਰ ਸਰਹੰਦ ਕੱਢੀ ਗਈ ਹੈ, ਜੋ ਮੈਨ ਦੁਆਬ ਦੇ ਬਹੁਤ ਸਾਰੇ ਹਿੱਸੇ ਨੂੰ ਸਿੰਜਦੀ ਹੈ, ਇੱਥੇ ਲੋਹੇ ਦੇ ਜੰਦਰੇ ਤੇ ਮਿੱਟੀ ਦੇ ਖਡੌਣੇ ਬਹੁਤ ਬਣਦੇ ਹਨ।

ਕਸੌਲੀ–ਅਰੋਗਤਾ-ਦਾਇਕ ਅਸਥਾਨ ਅਤੇ ਛਾਉਣੀ ਹੈ। ਜ਼ਿਲਾ ਅੰਬਾਲਾ ਦਾ ਡਿਪਟੀ ਕਮਿਸ਼ਨਰ ਗਰਮੀਆਂ ਵਿਚ ਇੱਥੇ ਹੀ ਰਹਿੰਦਾ ਹੈ। ਇੱਥੇ ਇਕ ਹਸਪਤਾਲ ਹੈ, ਜਿਸ ਵਿਚ ਅਜੇਹੇ ਬਿਮਾਰਾਂ ਦਾ ਇਲਾਜ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਹਲਕਾਏ ਕੁੱਤੇ ਜਾਂ ਕਿਸੇ ਹੋਰ ਜ਼ਹਿਰੀਲੇ ਜਾਨਵਰ ਨੇ ਵੱਢਿਆ ਹੋਵੇ।

ਕਾਲਕਾ–ਇਹ ਅਰੋਗਤਾ-ਦਾਇਕ ਅਸਥਾਨ ਤੇ ਰੇਲ ਦਾ ਸਟੇਸ਼ਨ ਹੈ। ਇੱਥੇ ਬਾਂਸ ਦੀਆਂ ਸੋਟੀਆਂ ਤੇ ਪੱਥਰ ਦੀਆਂ ਚੀਜ਼ਾਂ ਚੰਗੀਆਂ ਤਿਆਰ ਹੁੰਦੀਆਂ ਹਨ।

**ਜ਼ਿਲਾ ਸ਼ਿਮਲਾ** ਇਹ ਸਾਰਾ ਜ਼ਿਲਾ ਪਹਾੜੀ ਹੈ ਤੇ ਆਬ-ਹਵਾ ਅਰੋਗਤਾ ਦੇਣ ਵਾਲੀ ਹੈ; ਇੱਸੇ ਲਈ ਇੱਥੇ ਬਹੁਤ ਸਾਰੇ ਅਰੋਗਤਾ-ਦਾਇਕ ਅਸਥਾਨ ਤੇ ਗੋਰਾ ਫ਼ੌਜ ਦੀਆਂ ਕਈ ਛਾਉਣੀਆਂ ਹਨ। ਇੱਥੇ ਵਰਖਾ ਬਹੁਤ ਹੁੰਦੀ ਹੈ ਤੇ ਸਰਦੀਆਂ ਵਿਚ ਬਰਫ਼ ਵੀ ਪੈਂਦੀ ਹੈ। ਮਸ਼ਹੂਰ ਪੈਦਾਵਾਰ ਆਲੂ, ਅਖ਼ਰੋਟ ਤੇ ਅਦਰਕ ਹੈ। ਪਹਾੜਾਂ ਉੱਤੇ ਚੀਲ ਦਿਆਰ ਦੇ ਰੁਖ ਬਹੁਤ ਹਨ। ਇਸ ਜ਼ਿਲੇ ਦੇ ਮਸ਼ਹੂਰ ਥਾਂ ਏਹ ਹਨ:–

ਸ਼ਿਮਲਾ–ਜ਼ਿਲੇ ਦਾ ਮੁੱਖ ਅਸਥਾਨ ਹੈ, ਜੋ ੭੦੮੪ ਫ਼ੁੱਟ ਦੀ ਉਚਿਆਈ ਪੁਰ ਵਾਕਿਆ ਹੈ; ਇੱਸੇ ਲਈ ਇਸ ਦੀ

ਆਬ-ਹਵਾ ਗਰਮੀਆਂ ਵਿਚ ਅਰੋਗਤਾ-ਦਾਇਕ ਤੇ ਖ਼ੁਸ਼ੀ ਦੇਣ ਵਾਲੀ ਹੈ। ਇਹ ਪੰਜਾਬ ਤੇ ਹਿੰਦੁਸਤਾਨ ਦੀ ਰਾਜਧਾਨੀ ਹੈ। ਇੱਥੋਂ ਦੀਆਂ ਸੜਕਾਂ ਤੇ ਕਈ ਇਮਾਰਤਾਂ ਵੇਖਣ-ਯੋਗ ਹਨ। ਪਹਾੜੀ ਲੋਕ ਸੁਹਾਗਾ, ਸੱਜੀ ਤੇ ਊਨੀ ਕਪੜਾ ਇੱਥੇ ਲਿਆ ਕੇ ਵੇਚਦੇ ਹਨ।

ਡਕਸ਼ਾਈ, ਸਪਾਟੂ, ਸੁਨਾਵਰ, ਜਤੋਗ, ਸੋਲਨ—ਏਹ ਸਭ ਅਰੋਗਤਾ-ਦਾਇਕ ਅਸਥਾਨ ਤੇ ਗੋਰਾ ਫ਼ੌਜ ਦੀਆਂ ਛਾਉਣੀਆਂ ਹਨ।

'ਸੁਨਾਵਰ'—ਇੱਥੇ ਗੋਰਿਆਂ ਦੇ ਅਨਾਥ ਤੇ ਲਾ-ਵਾਰਸ ਬੱਚਿਆਂ ਦੀ ਸਿੱਖਿਆ ਲਈ ਇਕ ਸਕੂਲ ਹੈ, ਜਿੱਥੇ ਉਨ੍ਹਾਂ ਨੂੰ ਰੋਟੀ ਕੱਪੜਾ ਸਰਕਾਰ ਵੱਲੋਂ ਮੁਫ਼ਤ ਮਿਲਦਾ ਹੈ।

ਸੋਲਨ—ਇੱਥੇ ਜਵਾਂ ਦੀ ਸ਼ਰਾਬ ਦਾ ਕਾਰਖ਼ਾਨਾ ਹੈ।

ਸਪਾਟੂ—ਇੱਥੋਂ ਦੇ ਕਾਰੀਗਰ ਸ਼ਾਲ ਦੁਸ਼ਾਲੇ ਚੰਗੇ ਬਣਾਉਂਦੇ ਹਨ।

## ਪ੍ਰਸ਼ਨ

੧. ਹੇਠਾਂ ਲਿਖੇ ਥਾਂ ਕਿਸ ਕਿਸ ਜ਼ਿਲੇ ਵਿਚ ਹਨ ਤੇ ਕਿਉਂ ਮਸ਼ਹੂਰ ਹਨ:—
ਰੀਵਾੜੀ, ਥਾਨੇਸਰ, ਜਗਾਧਰੀ, ਸੋਲਨ, ਕਾਲਕਾ, ਕਸੌਲੀ, ਰੋਪੜ।

੨. ਅੰਬਾਲੇ ਦੀ ਕਮਿਸ਼ਨਰੀ ਵਿਚ ਹੇਠਾਂ ਲਿਖੀਆਂ ਚੀਜ਼ਾਂ ਕਿੱਥੇ ਕਿੱਥੇ ਬਣਦੀਆਂ ਹਨ:—
ਦਰੀਆਂ, ਜਵਾਂ ਦੀ ਸ਼ਰਾਬ, ਕਾਂਸੀ ਤੇ ਪਿੱਤਲ ਦੇ ਭਾਂਡੇ, ਜੰਦਰੇ, ਕਾਗ਼ਜ਼, ਸ਼ੀਸ਼ੇ ਦਾ ਸਾਮਾਨ।

---

**ਕਮਿਸ਼ਨਰੀ ਜਾਲੰਧਰ**-ਇਸ ਕਮਿਸ਼ਨਰੀ ਵਿਚ ਪੰਜ ਜ਼ਿਲੇ ਹਨ, ਜਿਨ੍ਹਾਂ ਵਿੱਚੋਂ ਕਾਂਗੜਾ ਤੇ ਹੁਸ਼ਿਆਰਪੁਰ ਪਹਾੜੀ ਜ਼ਿਲੇ ਹਨ ਅਤੇ ਜਾਲੰਧਰ, ਲੁਧਿਆਨਾ ਤੇ ਫ਼ੀਰੋਜ਼ਪੁਰ ਮਦਾਨੀ। ਪਹਾੜਾਂ ਦੇ ਲਾਗੇ ਹੋਣ ਕਰਕੇ ਇੱਥੇ ਮੀਂਹ ਕਾਫੀ ਹੋ ਜਾਂਦਾ ਹੈ। ਲੁਧਿਆਨਾ ਤੇ ਫ਼ੀਰੋਜ਼ਪੁਰ ਦੇ ਦੱਖਣੀ ਹਿੱਸੇ ਖ਼ੁਸ਼ਕ ਹਨ, ਪਰ ਵਰਖਾ ਦੀ ਘਾਟ ਨਹਿਰਾਂ ਨਾਲ ਪੂਰੀ ਕੀਤੀ ਗਈ ਹੈ; ਇਸ ਲਈ ਇੱਥੇ ਕਣਕ, ਛੋਲੇ, ਚੌਲ ਅਤੇ ਗੰਨੇ ਦੀ ਪੈਦਾਵਾਰ ਬਹੁਤ ਹੁੰਦੀ ਹੈ ਅਤੇ ਵੱਸੋਂ ਵੀ ਸੰਘਣੀ ਹੈ।

**(੧) ਜ਼ਿਲਾ ਕਾਂਗੜਾ** ਵਿਹ ਪਹਾੜੀ ਜ਼ਿਲਾ ਹੈ। ਇਸ ਵਿਚ ਆਵਾਜਾਈ ਔਖੀ ਹੈ; ਪਰ ਹੁਣ ਕੁਝ ਪੱਕੀਆਂ ਸੜਕਾਂ ਬਣ ਗਈਆਂ ਹਨ ਤੇ ਪਠਾਣਕੋਟ ਤੋਂ ਜੋਗਿੰਦਰ ਨਗਰ ਤਕ ਇਕ ਰੇਲ ਦੀ ਸੜਕ ਵੀ ਬਣਾਈ ਗਈ ਹੈ। ਇੱਥੇ ਵਰਖਾ ਬਹੁਤ ਹੁੰਦੀ ਹੈ; ਇਸ ਲਈ ਪਹਾੜਾਂ ਦੀਆਂ ਢਲਾਨਾਂ ਪੁਰ ਚਾਹ ਤੇ ਵਾਦੀਆਂ ਵਿਚ ਚੌਲ ਤੇ ਮਕਈ ਬਹੁਤ ਹੁੰਦੀ ਹੈ ਅਤੇ ਅਰੋਗਤਾ-ਦਾਇਕ ਅਸਥਾਨ ਵੀ ਕਈ ਵੱਸ ਗਏ ਹਨ। ਕੁੱਲੂ ਦੀ ਵਾਦੀ ਬੜੀ ਸੁਹਾਵਣੀ ਹੈ, ਜਿਸ ਵਿਚ ਸੇਬ ਤੇ ਨਾਸ਼ਪਾਤੀ ਆਦਿਕ ਫਲ ਬਹੁਤ ਹੁੰਦੇ ਹਨ। ਮਸ਼ਹੂਰ ਥਾਵਾਂ ਏਹ ਹਨ:-

ਕਾਂਗੜਾ-ਇਹ ਜ਼ਿਲੇ ਦਾ ਮੁੱਖ ਅਸਥਾਨ ਤੇ ਚਾਹ ਦੀ ਪੈਦਾਵਾਰ ਲਈ ਮਸ਼ਹੂਰ ਹੈ। ਸੰ: ੧੯੦੫ ਈ: ਵਿਚ ਇੱਥੇ ਇਕ ਭੁਚਾਲ ਆਇਆ ਸੀ, ਜਿਸ ਨਾਲ ਸਾਰਾ ਸ਼ਹਿਰ ਬਰਬਾਦ ਹੋ ਗਿਆ ਸੀ। ਹੁਣ ਇਹ ਨਵੇਂ ਸਿਰੇ ਤੋਂ ਆਬਾਦ ਹੋਇਆ ਹੈ ਤੇ ਚੰਗੀ ਰੌਣਕ ਵਿਚ ਹੈ।

ਜੁਆਲਾ ਮੁਖੀ–ਇਹ ਪਹਾੜ ਦੇ ਦਾਮਨ ਵਿਚ ਵਾਕਿਆ ਹੈ। ਇੱਥੇ ਪਹਾੜ ਵਿੱਚੋਂ ਹਰ ਵੇਲੇ ਅੱਗ ਦੀ ਲਾਟ ਨਿਕਲਦੀ ਰਹਿੰਦੀ ਹੈ, ਜਿਸ ਨੂੰ ਹਿੰਦੂ ਲੋਕ ਦੇਵੀ ਕਰਕੇ ਮੰਨਦੇ ਹਨ।

ਪਾਲਮਪੁਰ–ਅਰੋਗਤਾ-ਦਾਇਕ ਅਸਥਾਨ ਹੈ। ਇੱਥੇ ਚਾਹ ਤੇ ਚੌਲਾਂ ਦੀ ਪੈਦਾਵਾਰ ਬਹੁਤ ਹੁੰਦੀ ਹੈ।

ਧਰਮਸਾਲਾ–ਇਹ ਵੀ ਅਰੋਗਤਾ-ਦਾਇਕ ਅਸਥਾਨ ਹੈ ਅਤੇ ਅੰਗਰੇਜ਼ੀ ਫ਼ੌਜ ਦੀ ਛਾਉਣੀ ਹੈ।

ਬੈਜਨਾਥ–ਬੜੀ ਸੁਹਾਉਣੀ ਥਾਂ ਹੈ। ਹਿੰਦੂਆਂ ਦਾ ਤੀਰਥ ਹੈ। ਇਸ ਦੇ ਆਲੇ-ਦੁਆਲੇ ਚਾਹ ਦੇ ਬਾਗ ਬਹੁਤ ਹਨ।

ਕੁੱਲੂ–ਸੈਰ ਕਰਨ ਲਈ ਬੜੀ ਸੁਹਣੀ ਥਾਂ ਹੈ। ਇਸ ਦੀ ਵਾਦੀ ਚੌਲਾਂ ਤੇ ਫਲਾਂ (ਸੇਬ ਤੇ ਨਾਸ਼ਪਾਤੀ ਆਦਿਕ) ਲਈ ਮਸ਼ਹੂਰ ਹੈ। ਤਿੱਬਤ, ਕਸ਼ਮੀਰ ਅਤੇ ਪੰਜਾਬ ਦਾ ਵਪਾਰ ਇੱਸੇ ਸ਼ਹਿਰ ਦੀ ਰਾਹੀਂ ਹੁੰਦਾ ਹੈ। ਪਹਾੜੀ ਚਰਾਂਦਾਂ ਪੁਰ ਲੋਕੀਂ ਭੇਡਾਂ ਪਾਲਦੇ ਹਨ, ਜਿਨ੍ਹਾਂ ਦੀ ਉੱਨ ਤੋਂ ਲੋਈਆਂ, ਕੰਬਲ ਤੇ ਪੱਟੂ ਬਣਾਏ ਜਾਂਦੇ ਹਨ।

**(੨) ਜ਼ਿਲਾ ਹੁਸ਼ਿਆਰਪੁਰ**–ਇਹ ਜ਼ਿਲਾ ਪਹਾੜ ਦੇ ਦਾਮਨ ਵਿਚ ਵਾਕਿਆ ਹੈ। ਇੱਥੇ ਮੀਂਹ ਬਹੁਤ ਹੁੰਦਾ ਹੈ, ਧਰਤੀ ਉਪਜਾਊ ਹੈ, ਆਬਪਾਸ਼ੀ ਖੂਹਾਂ ਨਾਲ ਹੁੰਦੀ ਹੈ; ਇਸ ਲਈ ਮਕਈ, ਗੰਨਾ ਤੇ ਅੰਬ ਬਹੁਤ ਹੁੰਦੇ ਹਨ। ਮਸ਼ਹੂਰ ਥਾਵਾਂ ਏਹ ਹਨ:–

ਹੁਸ਼ਿਆਰਪੁਰ–ਜ਼ਿਲੇ ਦਾ ਮੁੱਖ ਅਸਥਾਨ ਹੈ। ਇੱਥੇ ਮੇਜ਼ਾਂ, ਕੁਰਸੀਆਂ ਅਤੇ ਮੰਜਿਆਂ ਦੇ ਪਾਵੇ ਚੰਗੇ ਬਣਦੇ ਹਨ।

ਸ਼ਹਿਰ ਦੇ ਆਲੇ-ਦੁਆਲੇ ਅੰਬਾਂ ਦੇ ਬਾਗ ਬਹੁਤ ਹਨ। ਇੱਥੇ ਗੁੜ-ਸ਼ੱਕਰ ਵੀ ਚੰਗਾ ਬਣਦਾ ਹੈ, ਜੋ ਦਿਸਾਉਰ ਨੂੰ ਭੇਜਿਆ ਜਾਂਦਾ ਹੈ।

ਹਰਿਆਨਾ—ਇੱਥੋਂ ਦੇ ਅੰਬ ਮਸ਼ਹੂਰ ਹਨ। ਗੁੜ ਅਤੇ ਖੰਡ ਦੀ ਮੰਡੀ ਹੈ।

ਗੜ੍ਹ ਸ਼ੰਕਰ—ਤਹਿਸੀਲ ਦਾ ਮੁੱਖ ਅਸਥਾਨ ਤੇ ਗੁੜ-ਸ਼ੱਕਰ ਦੀ ਮੰਡੀ ਹੈ।

ਅਨੰਦਪੁਰ—ਸਿੱਖਾਂ ਦਾ ਮਸ਼ਹੂਰ ਪਵਿੱਤਰ ਅਸਥਾਨ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇੱਥੇ ਕਈ ਕਿਲੇ ਬਣਵਾਏ ਤੇ ਕਈ ਜੁੱਧ ਕੀਤੇ। ਅੱਜ ਕੱਲ ਏਥੇ ਹੋਲੇ ਮਹੱਲੇ ਦਾ ਮੇਲਾ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ।

**(੩) ਜ਼ਿਲਾ ਜਾਲੰਧਰ**-ਇਸ ਜ਼ਿਲੇ ਦੀ ਜ਼ਮੀਨ ਪਧਰੀ ਤੇ ਉਪਜਾਊ ਹੈ, ਮੀਂਹ ਕਾਫ਼ੀ ਹੁੰਦਾ ਹੈ, ਨਦੀਆਂ ਨਾਲੇ ਤੇ ਖੂਹ ਵੀ ਬਹੁਤਾਤ ਵਿਚ ਹਨ; ਇਸ ਲਈ ਕਣਕ, ਕਪਾਹ ਤੇ ਗੰਨੇ ਆਦ ਦੀ ਪੈਦਾਵਾਰ ਬਹੁਤ ਹੁੰਦੀ ਹੈ ਤੇ ਵੱਸੋਂ ਸੰਘਣੀ ਹੈ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:—

ਜਾਲੰਧਰ—ਬਹੁਤ ਪੁਰਾਣਾ ਸ਼ਹਿਰ ਹੈ। ਜ਼ਿਲੇ ਤੇ ਕਮਿਸ਼ਨਰੀ ਦਾ ਮੁੱਖ ਅਸਥਾਨ, ਛਾਉਣੀ, ਰੇਲ ਦਾ ਸਟੇਸ਼ਨ ਅਤੇ ਗੁੜ-ਸ਼ੱਕਰ ਤੇ ਕਣਕ ਦੀ ਮੰਡੀ ਹੈ।

ਕਰਤਾਰਪੁਰ—ਇੱਥੇ ਸਿੱਖਾਂ ਦਾ ਗੁਰਦੁਆਰਾ ਵੇਖਣ-ਯੋਗ ਹੈ। ਇੱਥੇ ਮੇਜ਼ਾਂ-ਕੁਰਸੀਆਂ ਤੇ ਲੱਕੜੀ ਦੀਆਂ ਹੋਰ ਕਈ ਚੀਜ਼ਾਂ ਬਹੁਤ ਬਣਦੀਆਂ ਹਨ।

ਰਾਹੋਂ-ਇੱਥੋਂ ਦੀਆਂ ਲੂੰਗੀਆਂ ਮਸ਼ਹੂਰ ਹਨ।

ਫਿਲੌਰ–ਇੱਥੇ ਇਕ ਪੁਰਾਣਾ ਕਿਲਾ ਹੈ, ਜਿਸ ਵਿਚ ਪੋਲੀਸ ਦੇ ਅਫ਼ਸਰਾਂ ਨੂੰ ਸਿੱਖਿਆ ਦਿੱਤੀ ਜਾਂਦੀ ਹੈ।

**(੪) ਜ਼ਿਲਾ ਲੁਧਿਆਨਾ**–ਇਹ ਜ਼ਿਲਾ ਸਤਲੁਜ ਦਰਿਆ ਦੇ ਦੱਖਣ ਵੱਲ ਵਾਕਿਆ ਹੈ। ਇਸ ਦੇ ਕੁਝ ਹਿੱਸੇ ਨੂੰ 'ਨਹਿਰ ਸਰਹਿੰਦ' ਸਿੰਜਦੀ ਹੈ। ਗਰਮੀਆਂ ਦੀ ਰੁੱਤ ਸਖ਼ਤ ਹੁੰਦੀ ਹੈ। ਕਣਕ, ਛੋਲੇ, ਕਪਾਹ ਦੀ ਪੈਦਾਵਾਰ ਬਹੁਤ ਹੁੰਦੀ ਹੈ। ਇਸ ਵਿਚ ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:–

**ਲੁਧਿਆਨਾ**–ਜ਼ਿਲੇ ਦਾ ਮੁੱਖ ਅਸਥਾਨ ਰੇਲਾਂ ਦਾ ਜੰਕਸ਼ਨ ਤੇ ਅਨਾਜ ਦੀ ਮੰਡੀ ਹੈ। ਇੱਥੇ ਜੁਰਾਬਾਂ, ਦਰੀਆਂ ਅਤੇ ਊਨੀ ਤੇ ਸੂਤੀ ਕਪੜਾ ਬੁਣਨ ਦੇ ਕਾਰਖ਼ਾਨੇ ਬਹੁਤ ਹਨ।

ਜਗਰਾਉਂ–ਤਹਿਸੀਲ ਦਾ ਮੁੱਖ ਅਸਥਾਨ ਤੇ ਅਨਾਜ ਦੀ ਮੰਡੀ ਹੈ। ਇੱਥੇ ਸਿੱਪ ਤੇ ਹਾਥੀ-ਦੰਦ ਦਾ ਕੰਮ ਚੰਗਾ ਹੁੰਦਾ ਹੈ।

ਖੰਨਾ-ਇੱਥੇ ਕਪਾਹ ਵੇਲਣ ਤੇ ਰੂੰ ਦੀਆਂ ਗੱਠਾਂ ਬੰਨ੍ਹਣ ਦੇ ਕਈ ਕਾਰਖ਼ਾਨੇ ਹਨ। ਇਕ ਕਾਰਖ਼ਾਨਾ ਸ਼ਰਾਬ ਬਣਾਉਣ ਦਾ ਵੀ ਹੈ।

**ਜ਼ਿਲਾ ਫ਼ੀਰੋਜ਼ਪੁਰ** - ਇਸ ਜ਼ਿਲੇ ਦਾ ਉੱਤਰੀ ਹਿੱਸਾ ਬੰਜਰ ਹੈ, ਆਬ-ਹਵਾ ਖ਼ੁਸ਼ਕ ਹੈ, ਵਰਖਾ ਘੱਟ ਹੁੰਦੀ ਹੈ, ਪਰ ਨਹਿਰ ਸਰਹੰਦ ਤੇ ਸਤਲੁਜ ਦਰਿਆ ਦੀਆਂ ਹੋਰ ਨਹਿਰਾਂ ਜੋ ਫ਼ੀਰੋਜ਼ਪੁਰ ਦੇ ਅਸਥਾਨ ਤੋਂ ਕੱਢੀਆਂ ਗਈਆਂ ਹਨ, ਇਸ ਨੂੰ ਸਿੰਜਦੀਆਂ ਹਨ; ਇਸ ਲਈ ਹੁਣ ਪੈਦਾਵਾਰ ਬਹੁਤ ਹੋਣ ਲੱਗ ਪਈ ਹੈ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:–

ਫ਼ੀਰੋਜ਼ਪੁਰ–ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ, ਛਾਉਣੀ ਤੇ ਅਨਾਜ ਦੀ ਮੰਡੀ ਹੈ।

ਮੋਗਾ–ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਅਨਾਜ ਦੀ ਮੰਡੀ ਹੈ। ਇੱਥੇ ਅੱਖਾਂ ਦਾ ਹਸਪਤਾਲ ਹੈ, ਜਿੱਥੇ ਹਰ ਸਾਲ ਕਈ ਹਜ਼ਾਰਾਂ ਰੋਗੀ ਅੱਖਾਂ ਬਣਵਾਉਣ ਲਈ ਆਉਂਦੇ ਹਨ।

ਮੁਕਤਸਰ–ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਅਨਾਜ ਦੀ ਮੰਡੀ ਹੈ। ਇੱਥੇ ਇਕ ਤਲਾ ਹੈ, ਜਿਸ ਨੂੰ ਸਿੱਖ ਪਵਿੱਤਰ ਮੰਨਦੇ ਹਨ। ਇਹ ਉਹ ਥਾਂ ਹੈ, ਜਿੱਥੇ ਚਾਲੀ ਮੁਕਤੇ ਸ਼ਹੀਦ ਹੋਏ ਸਨ।

ਫ਼ਾਜ਼ਲਕਾ–ਤਹਿਸੀਲ ਦਾ ਮੁੱਖ ਅਸਥਾਨ ਤੇ ਊਨ ਦੀ ਮੰਡੀ ਹੈ।

## ਪ੍ਰਸ਼ਨ

੧. ਦੱਸੋ, ਹੇਠਾਂ ਲਿਖੇ ਥਾਂ ਕਿਹੜੇ ਕਿਹੜੇ ਜ਼ਿਲੇ ਵਿਚ ਹਨ ਤੇ ਕਿਉਂ ਮਸ਼ਹੂਰ ਹਨ:–

ਫਿਲੌਰ, ਪਾਲਮਪੁਰ, ਫ਼ਾਜ਼ਲਕਾ, ਕਰਤਾਰਪੁਰ, ਕੁੱਲੂ, ਮੁਕਤਸਰ, ਮੋਗਾ, ਖੰਨਾ, ਹਰਿਆਨਾ।

੨. ਜ਼ਿਲਾ ਕਾਂਗੜਾ ਦੀ ਧਰਤੀ, ਵਰਖਾ, ਆਬ-ਹਵਾ ਤੇ ਪੈਦਾਵਾਰ ਦਾ ਸੰਖੇਪ ਹਾਲ ਦੱਸੋ।

੩. ਕਮਿਸ਼ਨਰੀ ਜਾਲੰਧਰ ਵਿਚ ਤੀਰਥ ਤੇ ਅਰੋਗਤਾ-ਦਾਇਕ ਅਸਥਾਨ ਕਿਹੜੇ ਕਿਹੜੇ ਹਨ?



**ਕਮਿਸ਼ਨਰੀ ਲਾਹੌਰ**—ਇਸ ਕਮਿਸ਼ਨਰੀ ਵਿਚ ਛੇ ਜ਼ਿਲੇ ਹਨ। ਇਸ ਦੇ ਪੱਛਮੀ ਹਿੱਸੇ (ਜ਼ਿਲਾ ਸ਼ੇਖ਼ੂਪੁਰਾ ਤੇ ਗੁਜਰਾਂਵਾਲਾ) ਵਿਚ ਵਰਖਾ ਘੱਟ ਹੁੰਦੀ ਹੈ, ਪਰ ਪੂਰਬੀ ਹਿੱਸੇ (ਜ਼ਿਲਾ ਅੰਮ੍ਰਿਤਸਰ, ਗੁਰਦਾਸਪੁਰ ਤੇ ਸਿਆਲਕੋਟ) ਵਿਚ ਬਹੁਤੀ। ਇਸ ਤੋਂ ਛੁੱਟ ਨਹਿਰਾਂ ਤੇ ਖੂਹ ਵੀ ਆਮ ਹਨ; ਇਸ ਲਈ ਇੱਥੇ ਕਣਕ, ਕਪਾਹ, ਗੰਨਾ, ਚੌਲ ਤੇ ਕਈ ਤਰ੍ਹਾਂ ਦੇ ਫਲ ਬਹੁਤ ਹੁੰਦੇ ਹਨ ਤੇ ਵੱਸੋਂ ਵੀ ਸੰਘਣੀ ਹੈ। ਇਲਾਕਾ ਮਦਾਨੀ ਹੈ, ਇਸ ਲਈ ਪੱਕੀਆਂ ਤੇ ਰੇਲ ਦੀਆਂ ਸੜਕਾਂ ਵੀ ਬਹੁਤ ਹਨ।

**(੧) ਜ਼ਿਲਾ ਗੁਰਦਾਸਪੁਰ**- ਇਹ ਜ਼ਿਲਾ ਪਹਾੜ ਦੇ ਦਾਮਨ ਵਿਚ ਹੈ। ਇਸ ਵਿਚ ਤਹਿਸੀਲ ਪਠਾਨਕੋਟ ਦਾ ਇਲਾਕਾ ਪਹਾੜੀ ਹੈ; ਪਰ ਬਾਕੀ ਦਾ ਲਗ ਪਗ ਪਧਰਾ। 'ਨਹਿਰ ਅਪਰ ਬਾਰੀ ਦੁਆਬ' ਇੱਸੇ ਜ਼ਿਲੇ ਵਿਚ ਮਾਧੋਪੁਰ ਦੇ ਅਸਥਾਨ ਤੋਂ ਕੱਢੀ ਗਈ ਹੈ। ਗੰਨਾ, ਚੌਲ, ਕਣਕ, ਅੰਬ ਅਤੇ ਸੰਗਤਰੇ ਬਹੁਤ ਹੁੰਦੇ ਹਨ। ਵੱਡੇ ਵੱਡੇ ਸ਼ਹਿਰ ਤੇ ਕਸਬੇ ਇਹ ਹਨ:-

ਗੁਰਦਾਸਪੁਰ-ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਵਪਾਰ ਦਾ ਕੇਂਦਰ ਹੈ। ਇੱਥੋਂ ਦਾ 'ਝੂਲਨਾ ਮਹੱਲ' ਵੇਖਣ-ਯੋਗ ਹੈ, ਜੋ ਇਕ ਲੰਮੀ ਜੇਹੀ ਕੰਧ ਹੈ, ਇਸ ਪੁਰ ਚੜ੍ਹ ਕੇ ਇਹਨੂੰ ਹਿਲਾਈਏ, ਤਾਂ ਹਿਲਣ ਲੱਗ ਪੈਂਦੀ ਹੈ। ਇੱਥੇ ਗੰਨਾ ਤੇ ਅੰਬ ਬਹੁਤ ਹੁੰਦੇ ਹਨ।

**ਬਟਾਲਾ**—ਤਹਿਸੀਲ ਦਾ ਮੁੱਖ ਅਸਥਾਨ, ਗੁੜ-ਸ਼ੱਕਰ

ਦੀ ਮੰਡੀ, ਰੇਲ ਦਾ ਸਟੇਸ਼ਨ ਤੇ ਇਸ ਜ਼ਿਲੇ ਦਾ ਬਹੁਤ ਹੀ ਪੁਰਾਣਾ ਸ਼ਹਿਰ ਹੈ। ਇੱਥੇ ਲੋਹੇ ਦੇ ਖਰਾਦ ਤੇ ਕਈ ਤਰ੍ਹਾਂ ਦੀਆਂ ਮਸ਼ੀਨਾਂ ਬਣਾਉਣ ਦੇ ਕਾਰਖ਼ਾਨੇ ਹਨ। ਏਥੋਂ ਦੇ ਰੇਸ਼ਮੀ ਨਾਲੇ, ਸੂਸੀਆਂ, ਲੂੰਗੀਆਂ, ਦਰੀਆਂ ਤੇ ਖੇਸ ਬਹੁਤ ਮਸ਼ਹੂਰ ਹਨ।

ਧਾਰੀਵਾਲ—ਊਨੀ ਕਪੜੇ ਦੇ ਕਾਰਖ਼ਾਨੇ ਕਰਕੇ ਬਹੁਤ ਮਸ਼ਹੂਰ ਹੈ।

ਡੇਰਾ ਬਾਬਾ ਨਾਨਕ—ਰਾਵੀ ਦਰਿਆ ਦੇ ਕੰਢੇ ਪੁਰ ਵਾਕਿਆ ਹੈ। ਇੱਥੇ ਸਿੱਖਾਂ ਦੇ ਕਈ ਗੁਰਦੁਆਰੇ ਹਨ।

ਸ੍ਰੀ ਗੋਬਿੰਦਪੁਰ—ਬਹੁਤ ਉੱਚੀ ਥਾਂ ਤੇ ਵਾਕਿਆ ਹੈ। ਇਸ ਨੂੰ ਸਿੱਖਾਂ ਦੇ ਪੰਜਵੇਂ ਗੁਰੂ ਸਾਹਿਬ ਨੇ ਆਪਣੇ ਸੁਪੁੱਤਰ ਸ੍ਰੀ ਗੁਰੂ ਹਰਿ ਗੋਬਿਦ ਸਾਹਿਬ ਦੇ ਨਾਉਂ ਪੁਰ ਵਸਾਇਆ ਸੀ।

ਕਲਾਨੌਰ—ਅਕਬਰ ਪਾਤਸ਼ਾਹ ਨੇ ਆਪਣੀ ਤਖ਼ਤ-ਨਸ਼ੀਨੀ ਦੀ ਰਸਮ ਏਥੇ ਹੀ ਅਦਾ ਕੀਤੀ ਸੀ।

ਡਲਹੌਜ਼ੀ—ਅਰੋਗਤਾ-ਦਾਇਕ ਅਸਥਾਨ ਹੈ। ਲਾਹੌਰ ਦੇ ਕਮਿਸ਼ਨਰ ਸਾਹਿਬ ਗਰਮੀਆਂ ਏਥੇ ਹੀ ਬਿਤਾਉਂਦੇ ਹਨ।

**(੨) ਜ਼ਿਲਾ ਅੰਮ੍ਰਿਤਸਰ**—ਇਸ ਜ਼ਿਲੇ ਦੀ ਜ਼ਮੀਨ ਪਧਰੀ ਤੇ ਉਪਜਾਊ ਹੈ। ਇੱਥੇ ਆਬਪਾਸ਼ੀ ਨਹਿਰਾਂ ਤੇ ਖੂਹਾਂ ਨਾਲ ਕੀਤੀ ਜਾਂਦੀ ਹੈ, ਮੀਂਹ ਵੀ ਕਾਫ਼ੀ ਹੁੰਦਾ ਹੈ; ਇਸ ਲਈ ਕਣਕ, ਜੌਂ, ਛੋਲੇ, ਕਪਾਹ, ਤੇਲ ਕੱਢਣ ਦੇ ਬੀ, ਗੰਨਾ ਤੇ ਫਲ ਬਹੁਤ ਹੁੰਦੇ ਹਨ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:—

ਅੰਮ੍ਰਿਤਸਰ–ਇਹ ਜ਼ਿਲੇ ਦਾ ਮੁੱਖ ਅਸਥਾਨ, ਵਪਾਰ ਦੀ ਰਾਜਧਾਨੀ, ਸਿੱਖਾਂ ਦਾ ਮੁੱਖ ਧਾਰਮਿਕ ਅਸਥਾਨ, ਰੇਲ ਦਾ ਸਟੇਸ਼ਨ ਤੇ ਕਈ ਤਰ੍ਹਾਂ ਦੀਆਂ ਚੀਜ਼ਾਂ ਬਣਾਉਣ ਦਾ ਗੜ੍ਹ ਹੈ। ਇੱਥੇ ਸ੍ਰੀ ਦਰਬਾਰ ਸਾਹਿਬ, ਬਾਬਾ ਅਟੱਲ, ਰਾਮ ਬਾਗ, ਖ਼ਾਲਸਾ ਕਾਲਜ ਤੇ ਦੁਰਗਿਆਨਾ ਮੰਦਰ ਵੇਖਣ-ਯੋਗ ਥਾਵਾਂ ਹਨ। ਇੱਥੇ ਖੰਡ ਬਣਾਉਣ, ਕਪਾਹ ਵੇਲਣ, ਕੱਪੜਾ ਬੁਣਨ ਤੇ ਬਰਫ਼ ਤਿਆਰ ਕਰਨ ਦੇ ਕਾਰਖ਼ਾਨੇ ਹਨ। ਇੱਥੇ ਅਮਰੀਕਾ, ਜਾਪਾਨ ਤੇ ਵਲਾਇਤ ਤੋਂ ਇੰਨਾ ਮਾਲ ਮੰਗਵਾਇਆ ਜਾਂਦਾ ਹੈ ਕਿ ਇਹਦੇ ਨਾਲ ਦਾ ਇਸ ਸੂਬੇ ਵਿਚ ਹੋਰ ਕੋਈ ਸ਼ਹਿਰ ਨਹੀਂ। ਦਿਵਾਲੀ ਤੇ ਵਿਸਾਖੀ ਦੇ ਮੇਲੇ ਵੇਖਣ-ਯੋਗ ਹਨ।

ਤਰਨ ਤਾਰਨ–ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਸਿੱਖਾਂ ਦਾ ਪਵਿੱਤਰ ਅਸਥਾਨ ਹੈ। ਇੱਥੋਂ ਦਾ ਤਲਾ ਤੇ ਗੁਰਦੁਆਰਾ ਵੇਖਣ-ਯੋਗ ਹਨ, ਜਿੱਥੇ ਹਰ ਅਮੱਸਿਆਂ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ।

ਅਟਾਰੀ–ਲਾਹੌਰ ਤੇ ਅੰਮ੍ਰਿਤਸਰ ਦੇ ਅੱਧ ਵਿਚਕਾਰ ਜਰਨੈਲੀ ਸੜਕ ਦੇ ਕੰਢੇ ਪੁਰ ਮਸ਼ਹੂਰ ਕਸਬਾ ਤੇ ਰੇਲ ਦਾ ਸਟੇਸ਼ਨ ਹੈ। ਸਿੱਖਾਂ ਦਾ ਮਸ਼ਹੂਰ ਜਰਨੈਲ, ਸਰਦਾਰ ਸ਼ਾਮ ਸਿੰਘ, ਇੱਥੇ ਹੀ ਹੋਇਆ ਹੈ।

ਜੰਡਿਆਲਾ ਗੁਰੂ, ਰਾਜਾ ਸਾਂਸੀ, ਮਜੀਠਾ–ਇਸ ਜ਼ਿਲੇ ਦੇ ਮਸ਼ਹੂਰ ਕਸਬੇ ਹਨ।

(੩) ਜ਼ਿਲਾ ਲਾਹੌਰ–ਇਸ ਜ਼ਿਲੇ ਦੀ ਜ਼ਮੀਨ ਪਧਰੀ ਤੇ ਉਪਜਾਊ ਹੈ। ਇੱਥੇ ਵੀ ਨਹਿਰਾਂ ਤੇ ਖੂਹਾਂ ਨਾਲ

ਆਬਪਾਸ਼ੀ ਕੀਤੀ ਜਾਂਦੀ ਹੈ ਤੇ ਹਰ ਤਰ੍ਹਾਂ ਦੇ ਅਨਾਜ ਤੇ ਫਲ ਬਹੁਤ ਪੈਦਾ ਹੁੰਦੇ ਹਨ। ਪਰ ਇਸ ਜ਼ਿਲੇ ਵਿਚ ਅੰਮ੍ਰਿਤਸਰ ਤੇ ਗੁਰਦਾਸਪੁਰ ਦੇ ਜ਼ਿਲਿਆਂ ਨਾਲੋਂ ਵਰਖਾ ਘੱਟ ਹੁੰਦੀ ਹੈ ਤੇ ਗਰਮੀ ਬਹੁਤ ਪੈਂਦੀ ਹੈ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:-

ਲਾਹੌਰ-ਪੰਜਾਬ ਦੀ ਰਾਜਧਾਨੀ ਅਤੇ ਸੂਬੇ ਦਾ ਸਭ ਤੋਂ ਵੱਡਾ ਤੇ ਪੁਰਾਣਾ ਸ਼ਹਿਰ ਹੈ। ਇੱਥੇ ਰੇਲ ਦਾ ਸਟੇਸ਼ਨ, ਅਨਾਰਕਲੀ ਬਾਜ਼ਾਰ, ਮਾਲ ਰੋਡ, ਯੂਨੀਵਰਸਿਟੀ, ਲਾਟ ਸਾਹਿਬ ਦਾ ਦਫ਼ਤਰ, ਕਈ ਕਾਲਜ ਤੇ ਸਕੂਲ, ਕਿਲਾ, ਸ਼ਾਹੀ ਮਸੀਤ, ਮਹਾਰਾਜਾ ਰਣਜੀਤ ਸਿੰਘ ਦੀ ਸਮਾਧ, ਡੇਹਰਾ ਸਾਹਿਬ, ਅਜਾਇਬ-ਘਰ, ਚਿੜੀਆ-ਘਰ ਸ਼ਾਲਾਮਾਰ ਬਾਗ਼, ਮਾਡਲ ਟਾਊਨ ਤੇ ਹੋਰ ਕਈ ਥਾਵਾਂ ਵੇਖਣ-ਯੋਗ ਹਨ। ਕਈ ਤਰ੍ਹਾਂ ਦੇ ਕਾਰਖ਼ਨੇ ਵੀ ਹਨ।

ਮੁਗ਼ਲਪੁਰਾ-ਛਾਉਣੀ ਤੇ ਰੇਲ ਦਾ ਸਟੇਸ਼ਨ ਹੈ।

ਕਸੂਰ-ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਵਪਾਰ ਦੀ ਮੰਡੀ ਹੈ। ਕਸੂਰੀ ਮੇਥੀ ਤੇ ਜੁੱਤੀਆਂ ਮਸ਼ਹੂਰ ਹਨ।

ਪੱਟੀ-ਰੇਲ ਦਾ ਸਟੇਸ਼ਨ ਤੇ ਕਪਾਹ ਦੀ ਮੰਡੀ ਹੈ।

ਚੂਨੀਆਂ-ਅਨਾਜ ਤੇ ਕਪਾਹ ਦੀ ਮੰਡੀ ਹੈ। ਅਕਬਰ ਪਾਤਸ਼ਾਹ ਦਾ ਮਸ਼ਹੂਰ ਵਜ਼ੀਰ 'ਰਾਜਾ ਟੋਡਰ ਮਲ' ਇੱਥੇ ਹੀ ਪੈਦਾ ਹੋਇਆ ਸੀ।

**(੪) ਜ਼ਿਲਾ ਸ਼ੇਖ਼ੂਪੁਰਾ**-ਇਹ ਜ਼ਿਲਾ ਪਹਿਲਾਂ ਬੰਜਰ ਤੇ ਵਿਰਾਨ ਸੀ; ਪਰ ਹੁਣ 'ਨਹਿਰ ਅਪਰ ਚਨਾਬ' ਦੇ

ਕਾਰਨ ਬੜਾ ਉਪਜਾਊ ਤੇ ਸਰਸਬਜ਼ ਹੋ ਗਿਆ ਹੈ। ਮਸ਼ਹੂਰ ਕਸਬੇ ਏਹ ਹਨ:-

ਸ਼ੇਖ਼ੂਪੁਰਾ-ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਅਨਾਜ ਦੀ ਮੰਡੀ ਹੈ।

ਸ਼ਾਹਦਰਾ-ਤਹਿਸੀਲ ਦਾ ਮੁਖ ਅਸਥਾਨ, ਰੇਲ ਦਾ ਸਟੇਸ਼ਨ ਤੇ ਕਾਰਖ਼ਾਨਿਆਂ ਦਾ ਗੜ੍ਹ ਹੈ। ਇੱਥੇ ਜਹਾਂਗੀਰ ਦਾ ਮਕਬਰਾ ਵੇਖਣ-ਯੋਗ ਹੈ। ਕਪਾਹ ਵੇਲਣ, ਆਟਾ ਪੀਹਣ, ਖੱਲਾਂ ਰੰਗਣ ਤੇ ਦੀਆ-ਸਲਾਈਆਂ ਬਣਾਉਣ ਦੇ ਬੜੇ ਵੱਡੇ ਵੱਡੇ ਕਾਰਖ਼ਾਨੇ ਹਨ।

ਨਨਕਾਣਾ ਸਾਹਿਬ-ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ, ਗੁਰੂ ਨਾਨਕ ਸਾਹਿਬ ਦਾ ਜਨਮ-ਅਸਥਾਨ ਤੇ ਅਨਾਜ ਦੀ ਬੜੀ ਭਾਰੀ ਮੰਡੀ ਹੈ। ਇੱਥੇ ਕਤਕ ਦੀ ਪੂਰਨਮਾਸ਼ੀ ਦਾ ਮੇਲਾ ਤੇ ਕਈ ਗੁਰਦੁਆਰੇ ਵੇਖਣ-ਯੋਗ ਹਨ।

**(੫) ਜ਼ਿਲਾ ਗੁਜਰਾਂਵਾਲਾ**-ਇਸ ਜ਼ਿਲੇ ਦੀ ਜ਼ਮੀਨ ਪਧਰੀ ਤੇ ਉਪਜਾਊ ਹੈ। ਵਰਖਾ ਕੁਝ ਘੱਟ ਹੁੰਦੀ ਹੈ, ਪਰ ਨਹਿਰਾਂ ਨੇ ਵਰਖਾ ਦੀ ਘਾਟ ਨੂੰ ਪੂਰਾ ਕਰ ਦਿੱਤਾ ਹੈ; ਇਸ ਲਈ ਹਰ ਤਰ੍ਹਾਂ ਦੀ ਪੈਦਾਵਾਰ ਬਹੁਤ ਹੁੰਦੀ ਹੈ। ਸ਼ਹਿਰ ਤੇ ਕਸਬੇ ਏਹ ਹਨ:-

ਗੁਜਰਾਂਵਾਲਾ-ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ, ਵਪਾਰ ਦਾ ਕੇਂਦਰ ਅਤੇ ਮਹਾਰਾਜਾ ਰਣਜੀਤ ਸਿੰਘ ਤੇ ਸਰਦਾਰ ਹਰੀ ਸਿੰਘ ਨਲਵੇ ਦਾ ਜਨਮ-ਅਸਥਾਨ ਹੈ। ਇੱਥੇ ਕਾਂਸੀ-ਪਿੱਤਲ ਦੇ ਭਾਂਡੇ, ਲੋਹੇ ਦੀਆਂ ਪੇਟੀਆਂ, ਟਰੰਕ,

ਕੁਰਸੀਆਂ ਤੇ ਜੰਦਰੇ ਬਹੁਤ ਬਣਦੇ ਹਨ।

ਵਜ਼ੀਰਾਬਾਦ–ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਮਸ਼ਹੂਰ ਲੱਕੜ-ਮੰਡੀ ਹੈ। ਇੱਥੇ ਚਾਕੂ, ਛੁਰੀਆਂ ਤੇ ਸੋਟੀਆਂ ਛੜ੍ਹੀਆਂ ਬਣਦੀਆਂ ਹਨ।

ਹਾਫ਼ਜ਼ਾਬਾਦ–ਇੱਥੇ ਕਪਾਹ ਵੇਲਣ ਦੇ ਕਾਰਖ਼ਾਨੇ ਹਨ ਤੇ ਅਨਾਜ ਦੀ ਮੰਡੀ ਹੈ।

**(ੲ) ਜ਼ਿਲਾ ਸਿਆਲਕੋਟ**–ਇਹ ਜ਼ਿਲਾ ਪਹਾੜ ਦੇ ਦਾਮਨ ਵਿਚ ਵਾਕਿਆ ਹੈ। ਧਰਤੀ ਉਪਜਾਊ ਹੈ, ਮੀਂਹ ਕਾਫ਼ੀ ਹੁੰਦਾ ਹੈ; ਇਸ ਲਈ ਕਣਕ, ਗੰਨਾ ਤੇ ਚੌਲ ਬਹੁਤ ਹੁੰਦੇ ਹਨ। ਵੱਡੇ ਵੱਡੇ ਸ਼ਹਿਰ ਤੇ ਕਸਬੇ ਇਹ ਹਨ:–

ਸਿਆਲਕੋਟ–ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ, ਮਸ਼ਹੂਰ ਛਾਉਣੀ ਤੇ ਵਪਾਰ ਦਾ ਕੇਂਦਰ ਹੈ। ਇੱਥੇ ਗੇਂਦਾਂ, ਬੈਟ, ਹਾਕੀਆਂ, ਫ਼ੁਟਬਾਲ, ਲੋਹੇ ਦੇ ਸੰਦੂਕ ਤੇ ਟਰੰਕ ਬੜੇ ਵਧੀਆ ਤੇ ਪੱਕੇ ਬਣਦੇ ਹਨ।

ਕੋਟਲੀ ਲੁਹਾਰਾਂ-ਇੱਥੇ ਚਾਕੂ, ਛੁਰੀਆਂ, ਤਲਵਾਰਾਂ ਤੇ ਜੰਦਰੇ ਬਣਦੇ ਹਨ ਤੇ ਇੱਥੋਂ ਬਾਹਰ ਭੇਜੇ ਜਾਂਦੇ ਹਨ।

ਪਸਰੂਰ–ਇੱਥੋਂ ਦੇ ਮਿੱਟੀ ਦੇ ਭਾਂਡੇ ਮਸ਼ਹੂਰ ਹਨ।

ਨਾਰੋਵਾਲ–ਰੇਲ ਦਾ ਸਟੇਸ਼ਨ ਹੈ। ਇੱਥੇ ਕਾਂਸੀ-ਪਿੱਤਲ ਦੇ ਭਾਂਡੇ ਚੰਗੇ ਬਣਦੇ ਹਨ।

ਕਿਲਾ ਸੋਭਾ ਸਿੰਘ–ਇੱਥੇ ਪਸ਼ਮੀਨੇ ਦੀਆਂ ਚਾਦਰਾਂ ਤੇ ਕਾਂਸੀ-ਪਿੱਤਲ ਦੇ ਭਾਂਡੇ ਚੰਗੇ ਬਣਦੇ ਹਨ।

ਡਸਕਾ, ਰਈਆ, ਜ਼ਫ਼ਰਵਾਲ–ਮਸ਼ਹੂਰ ਕਸਬੇ ਹਨ।

# ਪ੍ਰਸ਼ਨ

੧. ਲਾਹੌਰ ਕਿਉਂ ਮਸ਼ਹੂਰ ਹੈ ਤੇ ਇੱਥੇ ਕਿਹੜੀਆਂ ਕਿਹੜੀਆਂ ਥਾਵਾਂ ਵੇਖਣ-ਯੋਗ ਹਨ ?

੨. ਲਾਹੌਰ ਦੀ ਕਮਿਸ਼ਨਰੀ ਵਿਚ ਲੋਹੇ ਦੀਆਂ ਚੀਜ਼ਾਂ ਕਿੱਥੇ ਕਿੱਥੇ ਬਣਦੀਆਂ ਹਨ ?

੩. ਸਿਆਲਕੋਟ ਕਿਉਂ ਮਸ਼ਹੂਰ ਹੈ ਤੇ ਨਨਕਾਣਾ ਸਾਹਿਬ ਕਿਉਂ ?

੪. ਮਹਾਰਾਜਾ ਰਣਜੀਤ ਸਿੰਘ ਤੇ ਸਰਦਾਰ ਹਰੀ ਸਿੰਘ ਨਲਵੇ ਦਾ ਜਨਮ ਕਿੱਥੇ ਹੋਇਆ ਤੇ ਸਰਦਾਰ ਸ਼ਾਮ ਸਿੰਘ ਦਾ ਕਿੱਥੇ ?

੫. ਸ੍ਰੀ ਅੰਮ੍ਰਿਤਸਰ ਕਿਸ ਕਿਸ ਗੱਲ ਕਰਕੇ ਮਸ਼ਹੂਰ ਹੈ ਤੇ ਇੱਥੇ ਕਿਹੜੀਆਂ ਕਿਹੜੀਆਂ ਥਾਵਾਂ ਵੇਖਣ-ਯੋਗ ਹਨ ?

੬. ਹੇਠਾਂ ਲਿਖੇ ਥਾਂ ਕਿਸ ਕਿਸ ਜ਼ਿਲੇ ਵਿਚ ਹਨ ਤੇ ਕਿਉਂ ਮਸ਼ਹੂਰ ਹਨ:–

ਵਜ਼ੀਰਾਬਾਦ, ਤਰਨ ਤਾਰਨ, ਨਾਰੋਵਾਲ, ਸ਼ਾਹਦਰਾ, ਕਸੂਰ, ਕੋਟਲੀ ਲੁਹਾਰਾਂ, ਧਾਰੀਵਾਲ, ਡਲਹੌਜ਼ੀ, ਪਠਾਨਕੋਟ, ਬਟਾਲਾ, ਹਾਫ਼ਜ਼ਾਬਾਦ ।



**ਕਮਿਸ਼ਨਰੀ ਰਾਵਲਪਿੰਡੀ**—ਇਸ ਕਮਿਸ਼ਨਰੀ ਵਿਚ ਰਾਵਲਪਿੰਡੀ, ਜਿਹਲਮ, ਅਟਕ, ਸ਼ਾਹਪੁਰ, ਗੁਜਰਾਤ ਤੇ ਮੀਆਂਵਾਲੀ ਛੇ ਜ਼ਿਲੇ ਹਨ। ਇਨ੍ਹਾਂ ਵਿੱਚੋਂ ਅਟਕ ਤੇ ਮੀਆਂਵਾਲੀ ਦੇ ਜ਼ਿਲੇ ਖ਼ੁਸ਼ਕ ਹਨ, ਰਾਵਲਪਿੰਡੀ ਤੇ ਜਿਹਲਮ ਦੇ ਪਹਾੜੀ, ਪਰ ਗੁਜਰਾਤ ਤੇ ਸ਼ਾਹਪੁਰ ਦਾ ਕੁਝ ਹਿੱਸਾ ਪਹਾੜੀ ਤੇ ਕੁਝ ਮਦਾਨੀ ਹੈ, ਜਿਸ ਨੂੰ ਨਹਿਰ 'ਅਪਰ ਜਿਹਲਮ' ਤੇ 'ਲੋਇਰ ਜਿਹਲਮ' ਸਿੰਜਦੀਆਂ ਹਨ। ਲੂਣ ਦਾ ਪਹਾੜ ਇੱਸੇ ਕਮਿਸ਼ਨਰੀ ਵਿਚ ਹੈ। ਡੰਡੋਤ ਵਿਚ ਕੋਲੇ ਦੀ ਖਾਣ ਹੈ ਤੇ ਖੌੜ ਜ਼ਿਲਾ ਅਟਕ ਵਿਚ ਮਿੱਟੀ ਦੇ ਤੇਲ ਦੇ ਕਈ ਖੂਹ ਹਨ। ਕਣਕ, ਛੋਲੇ ਤੇ ਬਾਜਰਾ ਬਾਰਾਨੀ ਇਲਾਕਿਆਂ ਵਿਚ ਤੇ ਕਪਾਹ ਆਦਿਕ ਨਹਿਰੀ ਰਕਬੇ ਵਿਚ ਪੈਦਾ ਹੁੰਦੀ ਹੈ।

**(੧) ਜ਼ਿਲਾ ਰਾਵਲਪਿੰਡੀ**—ਇਸ ਜ਼ਿਲੇ ਦਾ ਬਹੁਤਾ ਹਿੱਸਾ ਪਹਾੜੀ ਹੈ, ਵਰਖਾ ਕਾਫ਼ੀ ਹੁੰਦੀ ਹੈ, ਨਦੀਆਂ ਨਾਲੇ ਬਹੁਤ ਹਨ, ਪਰ ਨਹਿਰ ਕੋਈ ਨਹੀਂ। ਕਣਕ ਤੇ ਬਾਜਰੇ ਦੀ ਬਿਜਾਈ ਹੁੰਦੀ ਹੈ। ਪਹਾੜੀ ਰਕਬੇ ਵਿਚ ਚੀਲ-ਦਿਆਰ ਦੇ ਰੁੱਖ ਤੇ ਕਈ ਤਰ੍ਹਾਂ ਦੇ ਫਲ ਬਹੁਤ ਹੁੰਦੇ ਹਨ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:—

ਰਾਵਲਪਿੰਡੀ—ਜ਼ਿਲੇ ਤੇ ਕਮਿਸ਼ਨਰੀ ਦਾ ਮੁੱਖ ਅਸਥਾਨ, ਹਿੰਦੁਸਤਾਨ ਦੀ ਸਭ ਤੋਂ ਵੱਡੀ ਛਾਉਣੀ, ਕਸ਼ਮੀਰ ਦੇ ਵਪਾਰ ਦਾ ਕੇਂਦਰ ਤੇ ਰੇਲ ਦਾ ਸਟੇਸ਼ਨ ਹੈ। ਇੱਥੇ ਮਿੱਟੀ ਦਾ ਤੇਲ ਸਾਫ਼ ਕਰਨ ਦਾ ਕਾਰਖ਼ਾਨਾ ਹੈ, ਜਿਸ ਵਿਚ ਪੈਟਰੋਲ ਤੇ ਮੋਮਬੱਤੀਆਂ ਵੀ ਤਿਆਰ ਹੁੰਦੀਆਂ ਹਨ।

ਮਰੀ—ਅਰੋਗਤਾ-ਦਾਇਕ ਅਸਥਾਨ ਹੈ। ਇੱਥੇ ਜਵਾਂ ਦੀ ਸ਼ਰਾਬ ਬਣਾਉਣ ਦਾ ਕਾਰਖ਼ਾਨਾ ਹੈ।

ਗੁਜਰਖ਼ਾਨ—ਤਹਿਸੀਲ ਦਾ ਮੁੱਖ ਅਸਥਾਨ, ਅਨਾਜ ਦੀ ਮੰਡੀ ਤੇ ਰੇਲ ਦਾ ਸਟੇਸ਼ਨ ਹੈ।

ਟੈਕਸਿਲਾ—ਰੇਲ ਦਾ ਸਟੇਸ਼ਨ ਹੈ। ਇੱਥੇ ਪੁਰਾਣੇ ਸ਼ਹਿਰ ਦੇ ਖੋਲੇ ਧਰਤੀ ਪੁੱਟ ਕੇ ਕੱਢੇ ਗਏ ਹਨ।

ਕਹੂਟਾ—ਤਹਿਸੀਲ ਦਾ ਮੁੱਖ ਅਸਥਾਨ ਤੇ ਵਪਾਰ ਦਾ ਕੇਂਦਰ ਹੈ।

**(੨) ਜ਼ਿਲਾ ਅਟਕ**—ਇਹ ਜ਼ਿਲਾ ਪਹਾੜੀ ਹੈ। ਵਰਖਾ ਘੱਟ ਹੁੰਦੀ ਹੈ। ਕਣਕ ਤੇ ਬਾਜਰੇ ਦੀ ਪੈਦਾਵਾਰ ਕਾਫ਼ੀ ਹੁੰਦੀ ਹੈ। ਵੱਡਾ ਸ਼ਹਿਰ ਕੋਈ ਨਹੀਂ। ਮਸ਼ਹੂਰ ਕਸਬੇ ਇਹ ਹਨ

ਕੈਮਲਪੁਰ—ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਛਾਉਣੀ ਹੈ।

ਅਟਕ—ਤਹਿਸੀਲ ਦਾ ਮੁੱਖ ਅਸਥਾਨ ਤੇ ਰੇਲ ਦਾ ਸਟੇਸ਼ਨ ਹੈ। ਇੱਥੇ ਸਿੰਧ ਦਰਿਆ ਪੁਰ ਦੂਹਰਾ ਪੁਲ ਹੈ ਤੇ ਕੰਢੇ ਪੁਰ 'ਕਿਲਾ ਅਟਕ' ਵੇਖਣ-ਯੋਗ ਹੈ।

ਫ਼ਤਹ ਜੰਗ—ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਵਪਾਰ ਦਾ ਕੇਂਦਰ ਹੈ। ਇਸ ਦੇ ਲਾਗੇ ਮਿੱਟੀ ਦੇ ਤੇਲ ਦੇ ਸੋਮੇ (ਚਸ਼ਮੇ) ਹਨ।

ਪਿੰਡੀਘੇਬ, ਤਲਾਗੰਗ—ਤਹਿਸੀਲਾਂ ਦੇ ਮੁੱਖ ਅਸਥਾਨ ਤੇ ਵਪਾਰ ਦੇ ਕੇਂਦਰ ਹਨ।

ਵਾਹ—ਸੀਮਿੰਟ ਦੇ ਕਾਰਖ਼ਾਨੇ ਕਰਕੇ ਮਸ਼ਹੂਰ ਹੈ।

ਪੰਜਾ ਸਾਹਿਬ-ਇਹ ਸਿੱਖਾਂ ਦਾ ਪਵਿੱਤਰ ਅਸਥਾਨ ਹੈ। ਇੱਥੇ ਇਕ ਬੜਾ ਸੁੰਦਰ ਤਲਾ ਤੇ ਗੁਰਦੁਆਰਾ ਹੈ ਅਤੇ ਵਿਸਾਖੀ ਦਾ ਮੇਲਾ ਬੜੀ ਰੌਣਕ ਨਾਲ ਹੁੰਦਾ ਹੈ।

ਹਜ਼ਰੋ- ਤਮਾਕੂ ਤੇ ਨਸਵਾਰ ਕਰਕੇ ਮਸ਼ਹੂਰ ਹੈ।

ਖੌੜ-ਇੱਥੇ ਮਿੱਟੀ ਦੇ ਤੇਲ ਦੇ ਕਈ ਖੂਹ ਹਨ।

**(੩) ਜ਼ਿਲਾ ਮੀਆਂਵਾਲੀ**—ਇਸ ਜ਼ਿਲੇ ਦੇ ਕੁਝ ਹਿੱਸੇ ਵਿਚ ਲੂਣ ਦਾ ਪਹਾੜ ਖਿੱਲਰਿਆ ਹੋਇਆ ਹੈ ਤੇ ਬਾਕੀ ਦਾ ਹਿੱਸਾ ਰੇਤਲਾ ਮਦਾਨ ਹੈ, ਜਿਸ ਨੂੰ 'ਥਲ' ਆਖਦੇ ਹਨ। ਇੱਥੇ ਗਰਮੀ ਬਹੁਤ ਪੈਂਦੀ ਹੈ, ਵਰਖਾ ਘੱਟ ਹੁੰਦੀ ਹੈ ਤੇ ਭਾਰ-ਬਰਦਾਰੀ ਦਾ ਕੰਮ ਊਠਾਂ ਤੇ ਖੱਚਰਾਂ ਪੁਰ ਹੁੰਦਾ ਹੈ। ਭੇਡਾਂ-ਬੱਕਰੀਆਂ ਬਹੁਤ ਪਾਲੀਆਂ ਜਾਂਦੀਆਂ ਹਨ, ਪੈਦਾਵਾਰ ਘੱਟ ਹੁੰਦੀ ਹੈ ਤੇ ਵੱਸੋਂ ਵਿਰਲੀ ਹੈ। ਮਸ਼ਹੂਰ ਥਾਵਾਂ ਏਹ ਹਨ:—

ਮੀਆਂਵਾਲੀ-ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਵਪਾਰ ਦਾ ਕੇਂਦਰ ਹੈ।

ਕਾਲਾ ਬਾਗ-ਇੱਥੇ ਲੂਣ ਤੇ ਫਟਕੜੀ ਦੀ ਖਾਣ ਹੈ ਤੇ ਲੋਹੇ ਦੇ ਭਾਂਡੇ ਚੰਗੇ ਬਣਦੇ ਹਨ।

ਮਾੜੀ-ਰੇਲ ਦਾ ਸਟੇਸ਼ਨ ਹੈ ਤੇ ਲੂਣ ਦੀ ਮੰਡੀ ਹੈ।

**(੪) ਜ਼ਿਲਾ ਜਿਹਲਮ**—ਇਸ ਜ਼ਿਲੇ ਦੇ ਕੁਝ ਹਿੱਸੇ ਵਿਚ ਲੂਣ ਦਾ ਪਹਾੜ ਹੈ ਤੇ ਕੁਝ ਹਿੱਸਾ ਮਦਾਨੀ ਹੈ। ਨਦੀਆਂ ਨਾਲੇ ਬਹੁਤ ਹਨ। ਕਣਕ, ਬਾਜਰੇ ਤੇ ਛੋਲਿਆਂ ਦੀ ਬਿਜਾਈ ਹੁੰਦੀ ਹੈ। ਵਰਖਾ ਘੱਟ ਤੇ ਵੱਸੋਂ ਵਿਰਲੀ ਹੈ। ਮਸ਼ਹੂਰ ਕਸਬੇ ਏਹ ਹਨ:—

ਜਿਹਲਮ—ਜਿਹਲਮ ਦਰਿਆ ਦੇ ਕਢੇ ਪੁਰ ਆਬਾਦ ਹੈ। ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ, ਛਾਉਣੀ, ਇਮਾਰਤੀ ਲੱਕੜਾਂ ਦੀ ਮੰਡੀ ਤੇ ਵਪਾਰ ਦਾ ਕੇਂਦਰ ਹੈ।

ਖੀਉੜਾ—ਲੂਣ ਦੀ ਖਾਣ ਕਰਕੇ ਮਸ਼ਹੂਰ ਹੈ।

ਡੰਡੋਤ—ਇੱਥੇ ਕੋਲੇ ਦੀ ਖਾਣ ਹੈ।

ਕਿਟਾਸ ਰਾਜ—ਹਿੰਦੂਆਂ ਦਾ ਤੀਰਥ ਹੈ। ਇੱਥੇ ਵਿਸਾਖੀ ਦਾ ਬੜਾ ਭਾਰੀ ਮੇਲਾ ਲੱਗਦਾ ਹੈ।

ਰੁਹਤਾਸ—ਇੱਥੇ ਸ਼ੇਰਸ਼ਾਹ ਸੂਰੀ ਦਾ ਬਣਵਾਇਆ ਹੋਇਆ ਇਕ ਕਿਲਾ ਹੈ।

ਚਕਵਾਲ—ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਅਨਾਜ ਦੀ ਮੰਡੀ ਹੈ। ਇਸ ਦੇ ਆਸ ਪਾਸ ਦੇ ਇਲਾਕੇ ਨੂੰ 'ਧੰਨੀ' ਆਖਦੇ ਹਨ। ਇਸ ਇਲਾਕੇ ਦੇ ਬਲਦ ਤੇ ਜੁੱਤੀਆਂ ਮਸ਼ਹੂਰ ਹਨ।

ਪਿੰਡ ਦਾਦਨ ਖ਼ਾਨ—ਤਹਿਸੀਲ ਦਾ ਮੁੱਖ ਅਸਥਾਨ ਤੇ ਕਾਂਸੀ-ਪਿੱਤਲ ਦੇ ਭਾਂਡਿਆਂ ਲਈ ਮਸ਼ਹੂਰ ਹੈ।

**(੫) ਜ਼ਿਲਾ ਸ਼ਾਹਪੁਰ**—ਇਹ ਕਿਰਾਨਾ ਬਾਰ ਦਾ ਇਲਾਕਾ ਹੈ, ਜੋ ਵਰਖਾ ਘੱਟ ਹੋਣ ਕਰਕੇ ਬਿਲਕੁਲ ਬੰਜਰ ਸੀ; ਪਰ ਹੁਣ ਨਹਿਰਾਂ ਕਰਕੇ ਜੰਗਲ ਵਿਚ ਮੰਗਲ ਹੋ ਗਿਆ ਹੈ। ਕਪਾਹ, ਕਣਕ ਤੇ ਬਾਜਰਾ ਬਹੁਤ ਹੁੰਦਾ ਹੈ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:—

ਸਰਗੋਧਾ—ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ, ਅਨਾਜ ਤੇ ਕਪਾਹ ਦੀ ਮੰਡੀ ਹੈ। ਇੱਥੇ ਕਪਾਹ ਵੇਲਣ ਦੇ ਕਈ ਕਾਰਖਾਨੇ ਹਨ।

ਸ਼ਾਹਪੁਰ-ਇਹ ਪਹਿਲਾਂ ਜ਼ਿਲੇ ਦਾ ਮੁੱਖ ਅਸਥਾਨ ਸੀ। ਹੁਣ ਇਸ ਦੀ ਰੌਣਕ ਘੱਟ ਗਈ ਹੈ। ਉੱਨ ਦੀ ਮੰਡੀ ਹੈ। ਇੱਥੇ ਲੂੰਗੀਆਂ, ਖੇਸ ਤੇ ਲੋਈਆਂ ਬਹੁਤ ਬਣਦੀਆਂ ਹਨ।

ਸਾਹੀਵਾਲ-ਇੱਥੇ ਲੱਕੜੀ ਤੇ ਦੰਦ-ਖੰਡ ਦੇ ਖਡੌਣੇ, ਮੰਜਿਆਂ ਦੇ ਪਾਵੇ ਤੇ ਸੋਟਿਆਂ ਚੰਗੀਆਂ ਬਣਦੀਆਂ ਹਨ।

ਸਕੇਸਰ-ਅਰੋਗਤਾ-ਦਾ ਇਕ ਅਸਥਾਨ ਹੈ।

ਭੇਰਾ-ਪੁਰਾਣਾ ਸ਼ਹਿਰ ਹੈ। ਇੱਥੇ ਨਮਦੇ, ਚਾਕੂ ਤੇ ਛੁਰੀਆਂ ਚੰਗੀਆਂ ਬਣਦੀਆਂ ਹਨ।

ਖ਼ੁਸ਼ਾਬ-ਕਪਾਹ ਤੇ ਅਨਾਜ ਦੀ ਮੰਡੀ ਹੈ। ਇੱਥੇ ਖੇਸ, ਲੂੰਗੀਆਂ ਤੇ ਨਮਦੇ ਚੰਗੇ ਤਿਆਰ ਹੁੰਦੇ ਹਨ।

**(੬) ਜ਼ਿਲਾ ਗੁਜਰਾਤ**-ਇਸ ਜ਼ਿਲੇ ਵਿਚ ਤਹਿਸੀਲ ਗੁਜਰਾਤ ਤੇ ਖਾਰੀਆਂ ਦਾ ਇਲਾਕਾ ਪਹਾੜੀ ਹੈ ਅਤੇ ਫਾਲੀਆ ਦਾ ਮਦਾਨੀ। ਵਰਖਾ ਕਾਫ਼ੀ ਹੁੰਦੀ ਹੈ, ਆਬਪਾਸ਼ੀ ਨਹਿਰ ਅਪਰ ਜਿਹਲਮ ਤੇ ਖੂਹਾਂ ਨਾਲ ਹੁੰਦੀ ਹੈ। ਕਣਕ, ਕਪਾਹ, ਛੋਲੇ ਤੇ ਬਾਜਰਾ ਆਦ ਜਿਨਸਾਂ ਬਹੁਤ ਹੁੰਦੀਆਂ ਹਨ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:-

ਗੁਜਰਾਤ-ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਤੇ ਵਪਾਰ ਦਾ ਕੇਂਦਰ ਹੈ। ਲੱਕੜੀ ਦੀਆਂ ਮੇਜ਼ਾਂ-ਕੁਰਸੀਆਂ ਤੇ ਹੋਰ ਸਾਮਾਨ ਬਹੁਤ ਬਣਦਾ ਹੈ। ਗੁਜਰਾਤੀ ਕਪੜਾ ਵੀ ਬਹੁਤ ਮਸ਼ਹੂਰ ਹੈ।

ਜਲਾਲਪੁਰ ਜੱਟਾਂ-ਮਸ਼ਹੂਰ ਮੰਡੀ ਹੈ। ਇੱਥੇ ਪਸ਼ਮੀਨੇ ਦੀਆਂ ਚਾਦਰਾਂ ਤੇ ਸੂਤੀ ਕਪੜਾ ਚੰਗਾ ਬੁਣਿਆ ਜਾਂਦਾ ਹੈ।

ਪਿੰਡੀ ਬਹਾਉੱਦੀਨ-ਰੇਲ ਦਾ ਸਟੇਸ਼ਨ ਅਤੇ ਅਨਾਜ

ਤੇ ਕਪਾਹ ਦੀ ਮੰਡੀ ਹੈ। ਇੱਥੇ ਕਪਾਹ ਵੇਲਣ ਦੇ ਕਈ ਕਾਰਖ਼ਾਨੇ ਹਨ।

ਮੋਂਗ ਰਸੂਲ—ਇਹ ਜਿਹਲਮ ਦਰਿਆ ਦੇ ਕੰਢੇ ਪੁਰ ਆਬਾਦ ਹੈ। ਜਿਹਲਮ ਦਰਿਆ ਵਿੱਚੋਂ 'ਨਹਿਰ ਲੋਇਰ ਜਿਹਲਮ' ਇੱਥੋਂ ਹੀ ਕੱਢੀ ਗਈ ਹੈ। ਇੱਥੇ ਇੰਜਨੀਅਰੀ ਦੀ ਸਿੱਖਿਆ ਦੇਣ ਲਈ ਇਕ ਸਰਕਾਰੀ ਸਕੂਲ ਹੈ।

ਲਾਲਾ ਮੂਸਾ ਰੇਲਾਂ ਦਾ ਜੰਕਸ਼ਨ ਸਟੇਸ਼ਨ ਤੇ ਮਸ਼ਹੂਰ ਕਸਬਾ ਹੈ। ਘਿਉ ਤੇ ਅਨਾਜ ਦੀ ਮੰਡੀ ਹੈ।

ਚੇਲੀਆਂ ਵਾਲਾ—ਇੱਥੇ ਸਿੱਖਾਂ ਤੇ ਅੰਗਰੇਜ਼ਾਂ ਦੀ ਮਸ਼ਹੂਰ ਲੜਾਈ ਹੋਈ ਸੀ।

## ਪ੍ਰਸ਼ਨ

੧. ਰਾਵਲਪਿੰਡੀ ਦੀ ਕਮਿਸ਼ਨਰੀ ਵਿਚ ਜ਼ਿਲੇ ਕਿੱਨੇ ਤੇ ਕਿਹੜੇ ਕਿਹੜੇ ਹਨ ਤੇ ਉਨ੍ਹਾਂ ਦੀ ਜ਼ਮੀਨ ਤੇ ਆਬ-ਹਵਾ ਕਿਹੋ ਜਿਹੀ ਹੈ ?

੨. ਰਾਵਲਪਿੰਡੀ ਦੀ ਕਮਿਸ਼ਨਰੀ ਵਿਚ ਨਹਿਰਾਂ ਨਾਲ ਆਬਪਾਸ਼ੀ ਕਿਹੜੇ ਕਿਹੜੇ ਜ਼ਿਲੇ ਵਿਚ ਹੁੰਦੀ ਹੈ ?

੩. ਹੇਠਾਂ ਲਿਖੇ ਥਾਂ ਕਿਸ ਕਿਸ ਜ਼ਿਲੇ ਵਿਚ ਤੇ ਕਿਉਂ ਮਸ਼ਹੂਰ ਹਨ:— ਗੁਜਰਖਾਨ, ਕੈਮਲਪੁਰ, ਸਰਗੋਧਾ, ਮੋਂਗ ਰਸੂਲ, ਕਾਲਾਬਾਗ਼, ਵਾਹ, ਖੇੜ, ਮਰੀ, ਮੰਡੀ ਬਹਾਉੱਦੀਨ, ਡੰਡੋਤ, ਕਿਟਾਸ ਰਾਜ, ਰੁਹਤਾਸ, ਸਾਹੀਵਾਲ, ਜਲਾਲਪੁਰ ਜੱਟਾਂ, ਭੇਰਾ।

੪. 'ਥਲ' ਦਾ ਇਲਾਕਾ ਕਿਸ ਜ਼ਿਲੇ ਵਿਚ ਹੈ ਤੇ 'ਕਿਰਾਨਾ ਬਾਰ' ਦਾ ਕਿਸ ਵਿਚ ?

੫. ਪਸ਼ਮੀਨੇ ਦੀਆਂ ਚਾਦਰਾਂ, ਮੇਜ਼ਾਂ-ਕੁਰਸੀਆਂ, ਚਾਕੂ-ਛੁਰੀਆਂ ਤੇ ਨਮਦੇ ਕਿਸ ਕਿਸ ਥਾਂ ਦੇ ਮਸ਼ਹੂਰ ਹਨ ?



**ਕਮਿਸ਼ਨਰੀ ਮੁਲਤਾਨ**—ਇਸ ਕਮਿਸ਼ਨਰੀ ਦਾ ਕੁਝ ਹਿੱਸਾ ਰੇਤਲਾ, ਕੁਝ ਪਹਾੜੀ ਤੇ ਬਾਕੀ ਦਾ ਬੜਾ ਉਪਜਾਊ ਹੈ, ਜੋ ਪਹਿਲਾਂ ਬੰਜਰ ਤੇ ਵਿਰਾਨ ਸੀ, ਪਰ ਹੁਣ ਨਹਿਰਾਂ ਦੀ ਬਰਕਤ ਨਾਲ ਬੜਾ ਆਬਾਦ ਹੋ ਗਿਆ ਹੈ। ਇੱਥੇ ਕਣਕ, ਕਪਾਹ, ਤੇਲ ਕੱਢਣ ਦੇ ਬੀ ਤੇ ਨੀਲ ਆਦਿਕ ਦੀ ਪੈਦਾਵਾਰ ਬਹੁਤ ਹੁੰਦੀ ਹੈ। ਵਰਖਾ ਬਹੁਤ ਘੱਟ ਹੁੰਦੀ ਹੈ, ਆਬ-ਹਵਾ ਖ਼ੁਸ਼ਕ ਹੈ ਤੇ ਗਰਮੀ ਬੜੇ ਜ਼ੋਰ ਦੀ ਪੈਂਦੀ ਹੈ। ਜ਼ਿਲੇ ਛੇ ਹਨ:—

**(੧) ਜ਼ਿਲਾ ਮਿੰਟਗੁਮਰੀ**—ਇਸ ਜ਼ਿਲੇ ਨੂੰ 'ਨਹਿਰ ਲੋਇਰ ਬਾਰੀ ਦੁਆਬ' ਸਿੰਜਦੀ ਹੈ। ਇੱਥੇ ਕਣਕ ਤੇ ਕਪਾਹ ਬਹੁਤ ਹੁੰਦੀ ਹੈ, ਆਬ-ਹਵਾ ਖ਼ੁਸ਼ਕ ਹੈ ਤੇ ਮਾਲ ਡੰਗਰ ਬਹੁਤ ਪਾਲੇ ਜਾਂਦੇ ਹਨ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:—

ਮਿੰਟਗੁਮਰੀ-ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਅਤੇ ਅਨਾਜ, ਘਿਉ ਤੇ ਕਪਾਹ ਦੀ ਮੰਡੀ ਹੈ।

ਪਾਕਪਟਨ—ਇੱਥੇ 'ਬਾਬਾ ਫ਼ਰੀਦ ਸ਼ੱਕਰਗੰਜ' ਦਾ ਮਕਬਰਾ ਹੈ ਤੇ ਲਕੜੀ ਦੀਆਂ ਚੀਜ਼ਾਂ ਬਹੁਤ ਬਣਦੀਆਂ ਹਨ।

ਕਮਾਲੀਆ—ਇੱਥੇ ਕਪੜਾ ਠੇਕਣ ਤੇ ਰੰਗਣ ਦਾ ਕੰਮ ਬਹੁਤ ਵਧੀਆ ਹੁੰਦਾ ਹੈ।

ਉਕਾੜਾ—ਤਹਿਸੀਲ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਅਤੇ ਅਨਾਜ ਤੇ ਕਪਾਹ ਦੀ ਮੰਡੀ ਹੈ। ਇੱਥੇ ਕਪਾਹ ਵੇਲਣ ਤੇ ਸ਼ੋਰਾ ਕੱਢਣ ਦੇ ਕਾਰਖ਼ਾਨੇ ਹਨ।

ਦੀਪਾਲਪੁਰ—ਪੁਰਾਣਾ ਕਸਬਾ, ਤਹਿਸੀਲ ਦਾ

ਮੁੱਖ ਅਸਥਾਨ ਤੇ ਵਪਾਰ ਦਾ ਕੇਂਦਰ ਹੈ।

ਆਰਫ਼ਵਾਲਾ-ਅਨਾਜ ਦੀ ਮਸ਼ਹੂਰ ਮੰਡੀ ਹੈ।

**(੨) ਜ਼ਿਲਾ ਲਾਇਲਪੁਰ**-ਸਾਂਦਲ ਬਾਰ ਦਾ ਇਲਾਕਾ ਹੈ। ਹੁਣ ਨਹਿਰਾਂ ਕਰਕੇ ਵਾਹਵਾ ਆਬਾਦ ਹੈ। ਪੰਜਾਬ ਭਰ ਵਿਚ ਅਨਾਜ ਦੀ ਸਭ ਤੋਂ ਵੱਡੀ ਮੰਡੀ ਹੈ। ਕਣਕ, ਕਪਾਹ ਤੇ ਤੇਲ ਕੱਢਣ ਦੇਣ ਬੀ ਬਹੁਤ ਪੈਦਾ ਹੁੰਦੇ ਹਨ। ਵਰਖਾ ਘੱਟ ਹੁੰਦੀ ਹੈ। ਮਸ਼ਹੂਰ ਸ਼ਹਿਰ ਏਹ ਹਨ:-

ਲਾਇਲਪੁਰ-ਜ਼ਿਲੇ ਦਾ ਮੁੱਖ ਅਸਥਾਨ, ਰੇਲ ਦਾ ਸਟੇਸ਼ਨ ਅਤੇ ਕਣਕ, ਕਪਾਹ ਤੇ ਘਿਉ ਦੀ ਮੰਡੀ ਹੈ। ਕਪਾਹ ਵੇਲਣ ਦੇ ਕਈ ਕਾਰਖ਼ਾਨੇ ਹਨ। ਇੱਥੇ ਖੇਤੀ ਬਾੜੀ ਦੀ ਸਿੱਖਿਆ ਦੇਣ ਲਈ ਸਭ ਤੋਂ ਵੱਡਾ 'ਜ਼ਰਾਇਤੀ ਕਾਲਜ' ਹੈ।

ਗੋਜਰਾ, ਟੋਬਾ ਟੇਕ ਸਿੰਘ, ਸਮੁੰਦਰੀ-ਇਹ ਸਭ ਨਵੇਂ ਸ਼ਹਿਰ ਤੇ ਅਨਾਜ ਦੀਆਂ ਮੰਡੀਆਂ ਹਨ।

**(੩) ਜ਼ਿਲਾ ਝੰਗ**-ਇਹ ਜ਼ਿਲਾ ਹੁਣ ਨਹਿਰਾਂ ਕਰਕੇ ਬਹੁਤ ਆਬਾਦ ਹੋ ਗਿਆ ਹੈ। ਇੱਥੇ ਵਰਖਾ ਘੱਟ ਹੁੰਦੀ ਹੈ, ਆਬ-ਹਵਾ ਖ਼ੁਸ਼ਕ ਹੈ। ਮਸ਼ਹੂਰ ਕਸਬੇ ਏਹ ਹਨ:-

ਝੰਗ-ਪੁਰਾਣਾ ਸ਼ਹਿਰ ਹੈ। ਹੀਰ ਇੱਥੇ ਹੀ ਪੈਦਾ ਹੋਈ ਸੀ। ਇੱਥੇ ਜੰਦਰੇ ਤੇ ਕਾਠੀਆਂ ਚੰਗੀਆਂ ਬਣਦੀਆਂ ਹਨ।

ਮਘਿਆਣਾ-ਜ਼ਿਲਾ ਝੰਗ ਤੇ ਤਹਿਸੀਲ ਝੰਗ ਦੀਆਂ ਕਚਹਿਰੀਆਂ ਇੱਥੇ ਹੀ ਹਨ। ਇਹ ਰੇਲ ਦਾ ਸਟੇਸ਼ਨ ਤੇ ਵਪਾਰ ਦਾ ਬੜਾ ਵੱਡਾ ਕੇਂਦਰ ਹੈ।

ਚਨਿਓਟ-ਪੁਰਾਣਾ ਸ਼ਹਿਰ ਤੇ ਰੇਲ ਦਾ ਸਟੇਸ਼ਨ ਹੈ।

ਲੱਕੜੀ ਦੀਆਂ ਚੀਜ਼ਾਂ ਕਰਕੇ ਮਸ਼ਹੂਰ ਹੈ। ਅਨਾਜ ਦੀ ਮੰਡੀ ਹੈ।

ਸ਼ੋਰਕੋਟ-ਰੇਲ ਦਾ ਜੰਕਸ਼ਨ ਹੈ। ਇੱਥੋਂ ਦੀਆਂ ਖਜੂਰਾਂ ਮਸ਼ਹੂਰ ਹਨ।

**(੪) ਜ਼ਿਲਾ ਮੁਲਤਾਨ**-ਇਸ ਜ਼ਿਲੇ ਦੀ ਜ਼ਮੀਨ ਪਧਰੀ ਤੇ ਰੇਤਲੀ ਹੈ। ਵਰਖਾ ਘੱਟ ਹੁੰਦੀ ਹੈ, ਆਬ-ਹਵਾ ਖ਼ੁਸ਼ਕ ਤੇ ਸਖ਼ਤ ਗਰਮ ਹੈ। ਕਣਕ, ਕਪਾਹ, ਅੰਬ ਤੇ ਖਜੂਰਾਂ ਮਸ਼ਹੂਰ ਪੈਦਾਵਾਰ ਹੈ। ਸ਼ਹਿਰ ਤੇ ਕਸਬੇ ਏਹ ਹਨ:-

ਮੁਲਤਾਨ-ਬਹੁਤ ਪੁਰਾਣਾ ਸ਼ਹਿਰ, ਜ਼ਿਲੇ ਤੇ ਕਮਿਸ਼ਨਰੀ ਦਾ ਮੁੱਖ ਅਸਥਾਨ, ਛਾਉਣੀ ਤੇ ਵਪਾਰ ਦਾ ਬੜਾ ਭਾਰੀ ਕੇਂਦਰ ਹੈ। ਇੱਥੋਂ ਦੀਆਂ ਚਾਰ ਚੀਜ਼ਾਂ ਮਸ਼ਹੂਰ ਹਨ-ਗਰਦਾ, ਗਰਮੀ, ਮੰਗਤੇ ਤੇ ਕਬਰਿਸਤਾਨ। ਏਹਨਾਂ ਤੋਂ ਛੁੱਟ ਇੱਥੋਂ ਦੀਆਂ ਖਜੂਰਾਂ, ਸਾਬਣ, ਮਿੱਟੀ ਦੇ ਭਾਂਡੇ ਵੀ ਮਸ਼ਹੂਰ ਹਨ। ਪ੍ਰਹਿਲਾਦਪੁਰੀ, ਨਰਸਿੰਘਪੁਰੀ ਤੇ ਸੂਰਜ-ਕੁੰਡ ਹਿੰਦੂਆਂ ਦੇ ਮਸ਼ਹੂਰ ਮੰਦਰ ਤੇ ਵੇਖਣ-ਯੋਗ ਥਾਵਾਂ ਹਨ।

ਸ਼ੁਜ਼ਾਹ ਆਬਾਦ-ਅੰਬਾਂ ਕਰਕੇ ਮਸ਼ਹੂਰ ਹੈ।

ਸ਼ੇਰਸ਼ਾਹ-ਰੇਲਾਂ ਦਾ ਮਸ਼ਹੂਰ ਜੰਕਸ਼ਨ ਹੈ।

ਖ਼ਾਨੇਵਾਲ-ਰੇਲਾਂ ਦਾ ਜੰਕਸ਼ਨ ਸਟੇਸ਼ਨ ਹੈ। ਅਨਾਜ ਤੇ ਕਪਾਹ ਦੀ ਮੰਡੀ ਹੈ। ਇੱਥੇ ਕਪਾਹ ਵੇਲਣ ਦੇ ਕਾਰਖ਼ਾਨੇ ਹਨ।

**(੫) ਜ਼ਿਲਾ ਮੁਜ਼ੱਫ਼ਰਗੜ੍ਹ**-ਰੇਤਲਾ ਇਲਾਕਾ ਹੈ, ਵਰਖਾ ਘੱਟ ਹੁੰਦੀ ਹੈ, ਬਰਸਾਤੀ ਨਹਿਰਾਂ ਜਾਰੀ ਹਨ। ਆਬ-ਹਵਾ ਖ਼ੁਸ਼ਕ ਹੈ। ਮਸ਼ਹੂਰ ਸ਼ਹਿਰ ਤੇ ਕਸਬੇ ਏਹ ਹਨ:-

ਮੁਜ਼ੱਫ਼ਰਗੜ੍ਹ-ਜ਼ਿਲੇ ਦਾ ਮੁੱਖ ਅਸਥਾਨ, ਵਪਾਰ ਦਾ

ਕੇਂਦਰ ਅਤੇ ਅੰਬਾਂ ਤੇ ਖਜੂਰਾਂ ਕਰਕੇ ਮਸ਼ਹੂਰ ਹੈ।

ਖ਼ੈਰਪੁਰ—ਉੱਨ ਤੇ ਕਪਾਹ ਦੀ ਮੰਡੀ ਹੈ।

ਅਲੀਪੁਰ—ਤਹਿਸੀਲ ਦਾ ਮੁੱਖ ਅਸਥਾਨ ਤੇ ਅਨਾਰਾਂ ਕਰਕੇ ਮਸ਼ਹੂਰ ਹੈ। ਤੇਲ ਤੇ ਗੁੜ ਬਾਹਰ ਭੇਜਿਆ ਜਾਂਦਾ ਹੈ।

**(੬) ਜ਼ਿਲਾ ਡੇਰਾ ਗ਼ਾਜ਼ੀਖ਼ਾਨ**—ਇਸ ਦਾ ਕੁਝ ਹਿੱਸਾ ਰੇਤਲਾ ਮਦਾਨ ਤੇ ਕੁਝ ਪਹਾੜੀ ਹੈ। ਇੱਥੇ ਵਰਖਾ ਘੱਟ ਹੁੰਦੀ ਹੈ, ਆਬ-ਹਵਾ ਖ਼ੁਸ਼ਕ ਹੈ, ਗਰਮੀ ਬਹੁਤ ਪੈਂਦੀ ਹੈ। ਕਣਕ, ਕਪਾਹ, ਤਮਾਕੂ ਤੇ ਪੋਸਤ ਦੀ ਪੈਦਾਵਾਰ ਬਹੁਤ ਹੁੰਦੀ ਹੈ। ਮਸ਼ਹੂਰ ਥਾਵਾਂ ਇਹ ਹਨ:—

ਡੇਰਾ ਗ਼ਾਜ਼ੀਖ਼ਾਨ—ਜ਼ਿਲੇ ਦਾ ਮੁੱਖ ਅਸਥਾਨ ਹੈ। ਇੱਥੇ ਪਿੱਤਲ ਦੇ ਭਾਂਡੇ, ਉੱਨ ਦੇ ਕੰਬਲ, ਦੰਦ-ਖੰਡ ਦੀਆਂ ਚੂੜੀਆਂ ਤੇ ਹੋਰ ਕਈ ਚੀਜ਼ਾਂ ਬਣਦੀਆਂ ਹਨ।

ਰਾਜਨਪੁਰ- ਕਪਾਹ, ਨੀਲ ਤੇ ਪੋਸਤ ਮਸ਼ਹੂਰ ਹੈ।

ਜਾਮਪੁਰ—ਇੱਥੇ ਲੱਕੜੀ ਦੇ ਸੰਦੂਕ ਤੇ ਖਡੌਣੇ ਬਹੁਤ ਬਣਦੇ ਹਨ ਤੇ ਦੂਰ ਦੂਰ ਤਕ ਜਾਂਦੇ ਹਨ।

## ਪ੍ਰਸ਼ਨ

੧. ਕਮਿਸ਼ਨਰੀ ਮੁਲਤਾਨ ਵਿਚ ਕਿੰਨੇ ਤੇ ਕਿਹੜੇ ਕਿਹੜੇ ਜ਼ਿਲੇ ਹਨ?

੨. ਇਸ ਕਮਿਸ਼ਨਰੀ ਦੀ ਜ਼ਮੀਨ ਤੇ ਆਬ-ਹਵਾ ਕਿਹੋ ਜਿਹੀ ਹੈ?

੩. ਹੇਠਾਂ ਲਿਖੇ ਸ਼ਹਿਰ ਕਿਸ ਕਿਸ ਜ਼ਿਲੇ ਵਿਚ ਹਨ ਤੇ ਕਿਉਂ ਮਸ਼ਹੂਰ ਹਨ:—
ਜਾਮਪੁਰ, ਮਘਿਆਣਾ, ਖ਼ਾਨੇਵਾਲ, ਪਾਕਪਟਨ, ਲਾਇਲਪੁਰ, ਸ਼ੁਜਾਹ ਆਬਾਦ, ਮੁਜ਼ੱਫਰਗੜ੍ਹ, ਰੋਜਰਾ, ਆਰਫ ਵਾਲਾ।



# ੨੯. ਪੰਜਾਬ ਦੇ ਚੋਣਵੇਂ ਥਾਂ

ਪੰਜਾਬ ਵਿਚ ਛਾਉਣੀਆਂ ਤੇ ਹੋਰ ਚੋਣਵੇਂ ਥਾਂ ਏਹ ਹਨ:—

**(੧) ਛਾਉਣੀਆਂ**—ਅੰਬਾਲਾ, ਜਾਲੰਧਰ, ਫ਼ੀਰੋਜ਼ਪੁਰ ਲਾਹੌਰ, ਸਿਆਲਕੋਟ, ਜਿਹਲਮ, ਰਾਵਲਪਿੰਡੀ, ਕੈਮਲਪੁਰ, ਮੁਲਤਾਨ, ਧਰਮਸਾਲਾ, ਆਦਿਕ।

**(੨) ਅਰੋਗਤਾ-ਦਾਇਕ ਅਸਥਾਨ**—ਸ਼ਿਮਲਾ, ਕਸੌਲੀ, ਸਪਾਟੂ, ਡਕਸ਼ਾਈ, ਸੁਨਾਵਰ, ਡਲਹੌਜ਼ੀ, ਧਰਮਸਾਲਾ, ਕੁੱਲੂ, ਮਰੀ।

**(੩) ਸਿੱਖਾਂ ਦੇ ਗੁਰਦੁਆਰੇ**— ਨਨਕਾਣਾ ਸਾਹਿਬ, ਡੇਹਰਾ ਸਾਹਿਬ (ਲਾਹੌਰ), ਦਰਬਾਰ ਸਾਹਿਬ ਤੇ ਬਾਬਾ ਅਟੱਲ (ਅੰਮ੍ਰਿਤਸਰ), ਤਰਨ ਤਾਰਨ, ਮੁਕਤਸਰ, ਡੇਰਾ ਬਾਬਾ ਨਾਨਕ, ਪੰਜਾ ਸਾਹਿਬ (ਅਟਕ), ਅਨੰਦਪੁਰ ਸਾਹਿਬ, ਆਦਿਕ।

**(੪) ਹਿੰਦੂਆਂ ਦੇ ਪਵਿੱਤਰ ਅਸਥਾਨ**— ਕੁਰੁਕਸ਼ੇਤਰ (ਕਰਨਾਲ), ਕਿਟਾਸ ਰਾਜ (ਜਿਹਲਮ), ਜੁਆਲਾ ਮੁਖੀ (ਕਾਂਗੜਾ)।

## ਪ੍ਰਸ਼ਨ

੧. ਪੰਜਾਬ ਦੀਆਂ ਮਸ਼ਹੂਰ ਛਾਉਣੀਆਂ ਦੇ ਨਾਉਂ ਦੱਸੋ।
੨. ਪੰਜਾਬ ਵਿਚ ਅਰੋਗਤਾ-ਦਾਇਕ ਅਸਥਾਨ ਕਿਹੜੇ ਕਿਹੜੇ ਹਨ ?
੩. ਪੰਜਾਬ ਵਿਚ ਸਿੱਖਾਂ ਦੇ ਮਸ਼ਹੂਰ ਗੁਰਦੁਆਰੇ ਤੇ ਹਿੰਦੂਆਂ ਦੇ ਪਵਿੱਤਰ ਅਸਥਾਨ ਕਿਹੜੇ ਕਿਹੜੇ ਹਨ ?



# ੨੯. ਇਮਤਿਹਾਨੀ ਪ੍ਰਸ਼ਨ

੧. ਸਾਡੇ ਸੂਬੇ ਦਾ ਨਾਉਂ ਪੰਜਾਬ ਕਿਵੇਂ ਪਿਆ ?
੨. ਪੰਜਾਬ ਦੇ ਗੁਆਂਢੀ ਦੇਸ ਕਿਹੜੇ ਕਿਹੜੇ ਹਨ ?
੩. ਪੰਜਾਬ ਦੇ ਕੁਦਰਤੀ ਹਿੱਸੇ ਕਿੰਨੇ ਤੇ ਕਿਹੜੇ ਕਿਹੜੇ ਹਨ ?
੪. ਪੰਜਾਬ ਦਾ ਪਠਾਰੀ ਹਿੱਸਾ ਕਿੱਥੇ ਕੁ ਹੈ ਤੇ ਪਹਾੜੀ ਕਿੱਥੇ ਕੁ ?
੫. ਪੰਜਾਬ ਵਿਚ ਪਹਾੜ ਤੇ ਦਰਿਆ ਕਿਹੜੇ ਕਿਹੜੇ ਹਨ ?
੬. ਹਿਮਾਲਾ ਪਰਬਤ ਦੇ ਲਾਭ ਦੱਸੋ।
੭. ਹਿੰਦੁਸਤਾਨ ਪੁਰ ਹਮਲੇ ਕਿਹੜੇ ਪਾਸਿਓਂ ਹੁੰਦੇ ਰਹੇ ਤੇ ਕਿਉਂ ?
੮. ਪੱਛਮੀ ਹਮਲਿਆਂ ਦੀ ਰੋਕ-ਥਾਮ ਲਈ ਹੁਣ ਕੀ ਪਰਬੰਧ ਕੀਤਾ ਗਿਆ ਹੈ ?
੯. ਹਿਮਾਲਾ ਤੇ ਸੁਲੇਮਾਨ ਪਰਬਤ ਦਾ ਟਾਕਰਾ ਕਰੋ।
੧੦. ਲੂਣ ਦਾ ਪਹਾੜ ਉੱਪਰੋਂ ਕਿਹੋ ਜਿਹਾ ਤੇ ਅੰਦਰੋਂ ਕਿਹੋ ਜਿਹਾ ਹੈ ?
੧੧. ਦੁਆਬਾ ਕਿਹਨੂੰ ਆਖਦੇ ਹਨ ਤੇ ਦੁਆਬ ਕਿਹਨੂੰ ?
੧੨. ਦੁਆਬੇ ਕਿੰਨੇ ਤੇ ਕਿਹੜੇ ਕਿਹੜੇ ਹਨ ?
੧੩. ਦੁਆਬਾ ਰਚਨਾ, ਬਾਰੀ ਤੇ ਚੱਜ ਦੇ ਨਾਉਂ ਕਿਵੇਂ ਰੱਖੇ ਗਏ ?
੧੪. ਧਰਤੀ, ਮੀਂਹ, ਪੈਦਾਵਾਰ ਤੇ ਵੱਸੋਂ ਕਰਕੇ ਦੁਆਬਾ ਬਿਸਤ ਜਾਲੰਧਰ ਤੇ ਸਿੰਧਸਾਗਰ ਦਾ ਟਾਕਰਾ ਕਰੋ
੧੫. ਨੀਲੀ ਬਾਰ, ਗੰਜੀ ਬਾਰ, ਸਾਂਦਲ ਬਾਰ ਤੇ ਕਿਰਾਨਾ ਬਾਰ ਕਿਹੜੇ ਕਿਹੜੇ ਦੁਆਬੇ ਵਿਚ ਹਨ ਤੇ ਇਹਨਾਂ ਦੇ ਇਹ ਨਾਉਂ ਕਿਵੇਂ ਪਏ ਹਨ ?
੧੬. ਮਾਝਾ, ਦੁਆਬਾ ਤੇ ਮਾਲਵਾ ਕਿਹੜੇ ਕਿਹੜੇ ਇਲਾਕੇ ਨੂੰ ਕਹਿੰਦੇ ਹਨ ?
੧੭. ਪੰਜਾਬ ਦੇ ਪੂਰਬੀ ਮਦਾਨ ਤੇ ਪੱਛਮੀ ਮਦਾਨ ਦਾ ਟਾਕਰਾ ਕਰੋ।
੧੮. ਪੰਜਾਬ ਦਾ ਢਲਾਨ ਕਿਹੜੇ ਪਾਸੇ ਹੈ ਤੇ ਉਸ ਦਾ ਸਬੂਤ ਕੀ ਹੈ ?
੧੯. ਕੀ ਕਾਰਨ ਹੈ ਕਿ ਪੰਜਾਬ ਵਿਚ ਨਹਿਰਾਂ ਬਹੁਤ ਹਨ ?
੨੦ ਪੰਜਾਬ ਦੇ ਕਿਸ ਕਿਸ ਦਰਿਆ ਵਿੱਚੋਂ ਕਿਹੜੀ ਕਿਹੜੀ ਨਹਿਰ ਕੱਢੀ ਗਈ ਹੈ ?

੨੧. 'ਨਹਿਰਾਂ ਦੀ ਤ੍ਰਿਕੁਟੀ' ਤੋਂ ਕੀ ਭਾਵ ਹੈ ?

੨੨. ਮਿੰਟਗੁਮਰੀ ਤੇ ਮੁਲਤਾਨ ਦੇ ਇਲਾਕਿਆਂ ਨੂੰ ਜਿੰਨਾ ਲਾਹ ਜਿਹਲਮ ਤੋਂ ਪੁੱਜਾ ਹੈ, ਉਂਨਾ ਰਾਵੀ ਤੋਂ ਨਹੀਂ। ਇਸ ਦਾ ਕੀ ਭਾਵ ਹੈ ?

੨੩. ਸਤਲੁਜ ਵਿੱਚੋਂ ਨਵੀਆਂ ਨਹਿਰਾਂ ਕਿੰਨੀਆਂ ਤੇ ਕਿੱਥੋਂ ਕਿੱਥੋਂ ਕੱਢੀਆਂ ਗਈਆਂ ਹਨ ?

੨੪. ਪੰਜਾਬ ਦੀ ਆਬ-ਹਵਾ ਕਿਹੋ ਜਿਹੀ ਤੇ ਪੈਦਾਵਾਰ ਕੀ ਕੀ ਹੈ ?

੨੫. ਦੱਸੋ, ਕਣਕ, ਕਪਾਹ, ਛੋਲੇ, ਬਾਜਰਾ, ਗੰਨਾ, ਚੌਲ, ਚਾਹ ਤੇ ਤੇਲ ਕੱਢਣ ਦੇ ਬੀ ਕਿਹੋ ਜਿਹੀ ਆਬ-ਹਵਾ ਵਿਚ ਚੰਗੇ ਹੁੰਦੇ ਹਨ ?

੨੬. ਪੰਜਾਬ ਵਿਚ ਲੂਣ, ਮਿੱਟੀ ਦਾ ਤੇਲ, ਕੋਲਾ ਤੇ ਸਲੇਟ ਦਾ ਪੱਥਰ ਕਿੱਥੇ ਕਿੱਥੇ ਲੱਭਦਾ ਹੈ ?

੨੭. ਪੰਜਾਬ ਦੇ ਪਹਾੜੀ ਜੰਗਲਾਂ ਵਿਚ ਕਿਹੜੇ ਕਿਹੜੇ ਰੁੱਖ ਬਹੁਤ ਹੁੰਦੇ ਹਨ ?

੨੮. ਪਹਾੜਾਂ ਦੀਆਂ ਲੱਕੜਾਂ ਮਦਾਨੀ ਇਲਾਕੇ ਵਿਚ ਕਿਸ ਤਰ੍ਹਾਂ ਲਿਆਉਂਦੇ ਹਨ ?

੨੯. ਇਮਾਰਤੀ ਲੱਕੜਾਂ ਦੀਆਂ ਮੰਡੀਆਂ ਕਿੱਥੇ ਕਿੱਥੇ ਹਨ ਤੇ ਓਹ ਦਰਿਆਵਾਂ ਜਾਂ ਨਹਿਰਾਂ ਦੇ ਕੰਢਿਆਂ ਪੁਰ ਕਿਉਂ ਹਨ ?

੩੦. ਜੰਗਲਾਂ ਦੇ ਕੰਮ ਤੇ ਲਾਹ ਦੱਸੋ।

੩੧. ਜੇ ਜੰਗਲ ਕੱਟ ਦਿੱਤੇ ਜਾਣ, ਤਾਂ ਮਦਾਨਾਂ ਪੁਰ ਕੀ ਅਸਰ ਹੋਵੇਗਾ ?

੩੨. ਜੰਗਲਾਂ ਦੇ ਸੰਬੰਧ ਕਰਕੇ 'ਜਲੋ' ਕਿਉਂ ਮਸ਼ਹੂਰ ਹੈ ਤੇ 'ਸਿਆਲਕੋਟ' ਕਿਉਂ ?

੩੩. ਇਹ ਸ਼ਹਿਰ ਕਿਹੜੀ ਕਿਹੜੀ ਦਸਤਕਾਰੀ ਕਰਕੇ ਮਸ਼ਹੂਰ ਹਨ:- ਜਲਾਲਪੁਰ ਜੱਟਾਂ, ਅੰਬਾਲਾ, ਲੁਧਿਆਨਾ, ਗੁਜਰਾਂਵਾਲਾ, ਕੋਟਲੀ ਲੁਹਾਰਾਂ, ਅੰਮ੍ਰਿਤਸਰ, ਪਾਕਪਟਨ, ਜਾਮਪੁਰ।

੩੪. ਹੇਠਾਂ ਲਿਖੀਆਂ ਥਾਵਾਂ ਪੁਰ ਕਿਸ ਕਿਸ ਚੀਜ਼ ਦੇ ਕਾਰਖ਼ਾਨੇ ਹਨ:- ਜਗਾਧਰੀ, ਧੰਨਾ ਵਾਹ, ਸ਼ਾਹਦਰਾ, ਬਟਾਲਾ, ਖ਼ਾਸਾ, ਛੇਹਰਟਾ, ਮੋਹਿੰਦਰ ਨਗਰ, ਅੰਬਾਲਾ, ਲਾਇਲਪੁਰ, ਖ਼ਾਨੇਵਾਲ, ਮਰੀ।

੩੫. ਪੰਜਾਬ ਵਿਚ ਰੇਲਾਂ ਕਿਉਂ ਬਹੁਤੀਆਂ ਹਨ ਤੇ ਕਿਸ ਕਿਸ ਮਤਲਬ ਲਈ ਬਣਾਈਆਂ ਗਈਆਂ ਹਨ ?

੩੬. ਪੰਜਾਬ ਦੇ ਰਾਜ-ਪਰਬੰਧ ਦੀ ਬਾਬਤ ਤੁਸੀਂ ਜੋ ਕਝ ਜਾਣਦੇ ਖੋਲ੍ਹ ਕੇ ਦੱਸੋ।

੩੭. ਪੰਜਾਬ ਵਿਚ ਕਮਿਸ਼ਨਰੀਆਂ ਕਿੰਨੀਆਂ ਹਨ, ਜ਼ਿਲੇ ਕਿੰਨੇ ਤੇ ਤਹਿਸੀਲਾਂ ਕਿੰਨੀਆਂ ?

੩੮. ਪੰਜਾਬ ਵਿਚ ਸਿੱਖਾਂ, ਹਿੰਦੂਆਂ ਤੇ ਮੁਸਲਮਾਨਾਂ ਦੀਆਂ ਰਿਆਸਤਾਂ ਕਿਹੜੀਆਂ ਕਿਹੜੀਆਂ ਹਨ ? ਹਰ ਇਕ ਦੀ ਰਾਜਧਾਨੀ ਵੀ ਦ ਸੋ।

੩੯. ਰਿਆਸਤ ਕਸ਼ਮੀਰ ਦਾ ਚੌਗਿਰਦਾ ਕੀ ਹੈ ਤੇ ਉਸ ਵਿਚ ਪਹਾੜ, ਦਰਿਆ ਤੇ ਝੀਲਾਂ ਕਿਹੜੀਆਂ ਕਿਹੜੀਆਂ ਹਨ ?

੪੦. ਕਸ਼ਮੀਰ ਨੂੰ 'ਸੁਰਗ-ਭੂਮੀ' ਕਿਉਂ ਆਖਦੇ ਹਨ ?

੪੧. ਕਸ਼ਮੀਰ ਵਿਚ ਕਿਹੜੀਆਂ ਕਿਹੜੀਆਂ ਚੀਜ਼ਾਂ ਬਹੁਤ ਪੈਦਾ ਹੁੰਦੀਆਂ ਹਨ ?

੪੨. ਹੇਠਾਂ ਲਿਖੇ ਥਾਵਾਂ ਦੀ ਮਸ਼ਹੂਰੀ ਦੱਸੋ:-

ਸ੍ਰੀ ਨਗਰ, ਬਾਰਾ ਮੂਲਾ, ਪਹਿਲਗਾਮ, ਅਨੰਤਨਾਗ, ਗੁਲਮਰਗ।

੪੩. ਦਿੱਲੀ ਵਿਚ ਕਿਹੜੀਆਂ ਕਿਹੜੀਆਂ ਥਾਵਾਂ ਵੇਖਣ-ਜੋਗ ਹਨ ?

੪੪. ਸਰਹੱਦੀ ਸੂਬੇ ਦਾ ਚੌਗਿਰਦਾ ਕੀ ਹੈ ਅਤੇ ਉਸ ਵਿਚ ਪਹਾੜ, ਦਰਿਆ ਤੇ ਦੱਰੇ ਕਿਹੜੇ ਕਿਹੜੇ ਹਨ ?

੪੫. ਕੀ ਕਾਰਨ ਹੈ ਕਿ ਸਰਹੱਦੀ ਸੂਬੇ ਵਿਚ ਛਾਉਣੀਆਂ ਬਹੁਤ ਹਨ ?

੪੬. ਸਰਹੱਦੀ ਸੂਬੇ ਦੀਆਂ ਰੇਲਾਂ ਕਿਸ ਮਤਲਬ ਲਈ ਬਣਾਈਆਂ ਗਈਆਂ ਹਨ ?

੪੭. ਪੰਜਾਬ ਤੇ ਸਰਹੱਦੀ ਸੂਬੇ ਦੀਆਂ ਛਾਉਣੀਆਂ ਦੇ ਨਾਂ ਦੱਸੋ।

੪੮. ਮਾਲਾ ਕੰਡ, ਪਾਸ਼ਾ ਚਨਾਰ ਤੇ ਨਥਿਆ ਗਲੀ ਕਿਉਂ ਮਸ਼ਹੂਰ ਹਨ ?

੪੯. ਸਰਹੱਦੀ ਸੂਬੇ ਵਿਚ ਜ਼ਿਲੇ ਕਿੰਨੇ ਤੇ ਕਿਹੜੇ ਕਿਹੜੇ ਹਨ ?

੫੦. ਜ਼ਿਲਾ ਹਜ਼ਾਰਾ ਤੇ ਮਰਦਾਨ ਦੀਆਂ ਤਹਿਸੀਲਾਂ ਦੇ ਨਾਂ ਦੱਸੋ।

